ਵਰਿਆਮ

ਜੂਨ ੧੯੮੩

੫/-

# ਜੇ ਹਵਾ ਇਹ ਰਹੀ

ਪੰਜਾਬ ਵਿਚ ਵੱਗ ਰਹੀ ਤੱਤੀ ਵਾ ਦਾ ਸੇਕ ਸ: ਪ੍ਰਿਥੀਪਾਲ ਸਿੰਘ ਦੇ ਕਤਲ ਨਾਲ ਹੋਰ ਵੀ ਵਧਿਆ ਹੈ। ਪ੍ਰਿਥੀਪਾਲ ਸਿੰਘ ਦਾ ਨਾਮ ਜੁਰਤ, ਅਣਖ ਅਤੇ ਹਾਕੀ ਕਲਾ ਦਾ ਪ੍ਰਾਯਵਾਚੀ ਹੋ ਚੁਕਾ ਸੀ। ਤਿੰਨ ਵਾਰ ਹਾਕੀ ਵਰਗੀ ਤੇਜ ਖੇਡ ਵਿਚ ਭਾਰਤ ਵਲੋਂ ਓਲੰਪਕ ਖੇਡਨਾ, ਭਾਰਤੀ ਟੀਮ ਦਾ ਕਪਤਾਨ ਹੋਣਾ, ਦੇਸ਼ ਦਾ ਸਭ ਤੋਂ ਉਚਾ ਖੇਡ ਇਨਾਮ ਅਰਜਨ ਐਵਾਰਡ ਜਿਤਨਾ ਅਤੇ ਪਦਮ ਸ੍ਰੀ ਦਾ ਸਨਮਾਨ ਪ੍ਰਾਪਤ ਕਰਨਾ ਵੀ ਮਾਰੂ ਹਵਾ ਤੋਂ ਬਚਾ ਨਹੀਂ ਸਕਿਆ।

ਪ੍ਰਿਥੀਪਾਲ ਦੀ ਖੇਡ ਅਤੇ ਪੈਨਲਟੀ ਸ਼ਾਰਟ ਕਾਰਨਰ ਦੀ ਧਾਂਕ ਸਾਰੇ ਸੰਸਾਰ ਵਿਚ ਬੈਠੀ ਹੋਈ ਸੀ। ਰੇਫਰੀਆਂ ਦਾ ਕਥਨ ਸੀ ਕਿ ਉਸ ਦੀ ਲਗੀ ਹਿਟ ਨੂੰ ਗੋਲਾਂ ਵਿਚ ਜਾਂਦਿਆਂ ਕਿਸੇ ਨੇ ਨਹੀਂ ਸੀ ਵੇਖਿਆ। ਬਸ ਫੱਟੇ ਦੇ ਖੜਾਕ ਤੋਂ ਹੀ ਗੋਲ ਦਾ ਅੰਦਾਜ਼ਾ ਹੁੰਦਾ ਸੀ।

ਇਹ ਪ੍ਰਿਥੀਪਾਲ ਸਿੰਘ ਦੀ ਸ਼ਾਰਟ ਕਾਰਨਰ ਦੀ ਹੀ ਦਹਿਸ਼ਤ ਸੀ ਕਿ ਯੂਰਪੀਨ ਦੇਸ਼ਾਂ ਨੂੰ ਅੱਕ ਕੇ ਪੈਨਲਟੀ ਸ਼ਾਰਟ ਕਾਰਨਰ ਦੇ ਨਿਯਮ ਹੀ ਬਦਲਣੇ ਪਏ।

ਖੇਡ ਮੈਦਾਨ ਵਿਚ ਉਹ ਭਾਰਤ ਦੀ ਕੰਧ ਸੀ। ਜਿਸ ਨੂੰ ਪਾਰ ਕਰਨਾ ਗੇਂਦ ਜਾਂ ਵਿਰੋਧੀ ਖਿਲਾੜੀ ਦੇ ਵਸ ਦੀ ਗਲ ਨਾ ਹੁੰਦੀ। ਪਿਛੋਂ ਗੋਲ ਬਚਾਉਣੇ ਅਤੇ ਅਗੇ ਹਮਲਾ ਕਰ ਕੇ ਸ਼ਾਰਟ ਕਾਰਨਰਾਂ ਦੇ ਗੋਲ ਬਣਾ ਕੇ ਦੇਸ਼ ਨੂੰ ਦੇਣੇ। ਪ੍ਰਿਥੀਪਾਲ ਸਿੰਘ ਦਾ ਨਾਮ ਹਾਕੀ ਦੇ ਵਿਦਿਆਰਥੀਆਂ ਵਿਚ ਉਤਸ਼ਾਹ ਭਰਦਾ ਸੀ ਅਤੇ ਜਦੋਂ ਉਹ ਮੈਦਾਨ ਵਿਚ ਉਤਰਦੇ ਤਾਂ ਪ੍ਰਿਥੀਪਾਲ ਸਿੰਘ ਦੇ ਪੈਰਾਂ ਨੂੰ ਛੂਹ ਕੇ ਚਲਦੇ।

ਨਾਮਧਾਰੀਆਂ ਦੀ ਹਾਕੀ ਟੀਮ ਨੂੰ ਲੁਧਿਆਣਾ ਕੈਂਪ ਵਿਚ ਬਹੁਤ ਹੀ ਦਿਲਚਸਪੀ ਲੈ ਕੇ ਉਹਨਾਂ ਟਰੇਨਿੰਗ ਦਿਤੀ ਸੀ ਅਤੇ ਉਹ ਟੀਮ ਬਾਲ ਅਵਸਥਾ ਵਿਚ ਹੀ ਭਾਰਤ ਦੀਆਂ ਸਿਰਮੌਰ ਟੀਮਾਂ ਨਾਲ ਖਹਿਣ ਲਗ ਪਈ। ਉਹ ਕਈ ਵਾਰ ਇਸ ਸਬੰਧ ਵਿਚ ਸ੍ਰੀ ਭੈਣੀ ਸਾਹਿਬ ਗਏ। ਉਹ ਭਾਰਤੀ ਟੀਮ ਦੇ ਵੀ ਚੋਣ ਕਰਤਾ ਰਹੇ। ਹਾਕੀ ਦੇ ਭਵਿਖ ਵਾਸਤੇ ਉਹ ਕਿਸੇ ਦੀ ਪਰਵਾਹ ਨਾ ਕਰਦੇ ਅਤੇ ਵਡੇ ਵਡੇ ਅਧਿਕਾਰੀਆਂ ਨਾਲ ਵੀ ਲੋਹਾ ਲੈਂਦੇ। ਸ: ਪ੍ਰਿਥੀਪਾਲ ਸਿੰਘ ਉਹਨਾਂ ਗਿਣੇ ਚੁਣੇ ਵਿਅਕਤੀਆਂ ਵਿਚੋਂ ਸਨ ਜੋ ਇਕੋ ਸਮੇਂ ਖਿਲਾੜੀ ਵੀ ਹੋਣ ਤੇ ਪੜ੍ਹਾਈ ਵਿਚ ਹੁਸ਼ਿਆਰ ਵੀ। ਖੇਤੀ ਬਾੜੀ ਯੂਨੀਵਰਸਟੀ ਲੁਧਿਆਣਾ ਵਿਚ ਉਹ ਵਿਦਿਆਰਥੀ ਭਲਾਈ ਦੇ ਡਾਇਰੈਕਟਰ ਸਨ ਅਤੇ ਇਸੇ ਨਾਤੇ ਹੀ ਉਹ ਵਿਦਿਆਰਥੀਆਂ ਵਿਚ ਚਲਦੀ ਪ੍ਰਸਪਰ ਝਗੜਿਆਂ ਦੀ ਹਿੰਸਕ ਹਵਾ ਦਾ ਸ਼ਿਕਾਰ ਹੋ ਗਏ ਲਗਦੇ ਹਨ। ਪੰਜਾਬੀ ਕਵੀ ਸੁਰਜੀਤ ਪਾਤਰ ਦਾ ਇਹ ਸ਼ੇਅਰ ਸ਼ਾਇਦ ਇਸ ਹਵਾ ਦੇ ਸਿਟਿਆਂ ਤੋਂ ਹੀ ਖਬਰਦਾਰ ਕਰਦਾ ਹੈ।

ਇਹ ਵੀ ਸ਼ਾਇਦ ਮੇਰਾ ਆਪਣਾ ਵਹਿਮ ਹੈ  
ਕੋਈ ਦੀਵਾ ਜਗੇਗਾ ਮੇਰੀ ਕਬਰ ਤੇ  
ਜੇ ਹਵਾ ਇਹ ਰਹੀ ਕਬਰਾਂ ਉਤੇ ਤਾਂ ਕੀ  
ਸਭ ਘਰਾਂ 'ਚ ਵੀ ਦੀਵੇ ਬੁਝੇ ਰਹਿਣਗੇ ●

—ਜਗਦੀਸ਼ ਸਿੰਘ



ਸ: ਪ੍ਰਿਥੀਪਾਲ ਸਿੰਘ

ਮਾਸਕ

# ਵਰਿਆਮ

ਜੂਨ
੧੯੮੩

ਜਿਲਦ ਨੰ: ੮ ਅੰਕ ਨੰ: ੮

ਸੰਪਾਦਕ । ਜਗਦੀਸ਼ ਸਿੰਘ

ਮੂਲ ਪ੍ਰਤੀ ਕਾਪੀ । ੨-੦੦ ਰੁਪਿਆ
ਸਾਲਾਨਾ ਚੰਦਾ ਦੇਸ । ੨੦ ਰੁਪਏ
,, ,, ਵਿਦੇਸ਼ : ੫੦ ਰੁਪਏ (ਸਮੁੰਦਰੀ ਡਾਕ ਰਾਹੀਂ
,, ,, ਵਿਦੇਸ਼ : ੧੫੦ ਰੁਪਏ (ਹਵਾਈ ਡਾਕ ਰਾਹੀਂ)
ਲਾਈਫ ਮੈਂਬਰਸ਼ਿਪ । ੩੦੦ ਰੁਪਏ ਕੇਵਲ ਦੇਸ ਵਿਚ

| ਦਫਤਰ ਦਾ ਪਤਾ : | Office Address |
|---|---|
| ਮਾਸਕ ਵਰਿਆਮ, | Monthly WARIAM |
| ਲਾਡੋਵਾਲੀ ਰੋਡ | (Punjabi) |
| ਜਲੰਧਰ—੧੪੪੦੦੧, | Ladowali Road |
| ਫੋਨ : ੭੨੫੦੪ ਪੀ. ਪੀ | Jalandhar-144001 |
| | Phone : 72504 PP |

**ਵਰਿਆਮ ਸਕੂਲਾਂ ਕਾਲਜਾਂ ਲਈ ਪਰਵਾਨ**

'ਵਰਿਆਮ' ਨਿਰਦੇਸ਼ਕ ਸਿਖਿਆ ਵਿਭਾਗ ਪੰਜਾਬ, ਚੰਡੀਗੜ੍ਹ ਦੇ ਪਤਰ ਨੰਬਰ ੩/੧-੭੭-ਐਡੀਫਰਬ, ਮਿਤੀ ੨-੩-੭੭ ਰਾਹੀਂ ਪੰਜਾਬ ਭਰ ਦੇ ਸਕੂਲਾਂ ਕਾਲਜਾਂ ਤੇ ਲਾਇਬਰੇਰੀਆਂ ਲਈ ਪ੍ਰਵਾਨ ਹੈ।

ਵਰਿਆਮ ਵਿਚ ਛਪੇ ਲੇਖਕਾਂ ਦੇ ਵਿਚਾਰਾਂ ਨਾਲ ਐਡੀਟਰ ਵਰਿਆਮ ਦਾ ਸਹਿਮਤ ਹੋਣਾ ਜ਼ਰੂਰੀ ਨਹੀਂ।

ਕਵਿਤਾ

# ਇਹ ਅੰਬਰ ਦਾ ਰੋਣ

—ਬਲਵੰਤ ਸਿੰਘ

ਡਡਹੂ-ਲਿੱਕਾ ਹੋਈ ਫਿਰਦੈ,
ਕਿਉਂ ਧਰਤੀ ਦਾ ਹਾਣੀ ?
ਦਿਲ ਦੀਆਂ ਪੀੜਾਂ ਦੱਸ ਰਿਹਾ ਏ,
ਕਿਸਨੂੰ ਅੱਖਾਂ ਬਾਣੀਂ ?
ਕੀ ਇਸ ਦੀ ਅਧਰੰਗੀ ਦੀ ਏ
ਪੱਤ ਕਿਸੇ ਨੇ ਲੁੱਟੀ ?
ਜਿਸ ਕਰਕੇ ਹੈ ਹੋਇਆ ਫਿਰਦਾ,
ਐਨਾ ਪਾਣੀ ਪਾਣੀ ।

ਹੰਝੂ ਇਸਦੀਆਂ ਅੱਖਾਂ ਵਿਚੋਂ,
ਪੱਥਰ ਬਣਕੇ ਚੋਣ ।
ਬੇਮੌਸਮ ਬਰਸਾਤ ਨਹੀਂ ਹੈ,
ਇਹ ਅੰਬਰ ਦਾ ਰੋਣ ।

ਆਓ ਇਸਨੂੰ ਪੁਛੀਏ ਤੇ ਸਹੀ,
ਕਿਉਂ ਇਹਦਾ ਦਿਲ ਪਾਟਾ ?
ਲੂੰ ਲੂੰ ਇਹਦਾ ਕੰਬ ਰਿਹਾ ਏ,
ਛਿੜਿਆ ਸੂ ਝਰਨਾਟਾ ।
ਇਸਦੇ ਠੰਡੇ ਹੌਕਿਆਂ ਸਾਰੀ,
ਕਾਇਨਾਤ ਕੰਬਾਈ,
ਪਹੁ ਫੁਟਾਲੇ ਪਾਈ ਬੈਠੇ,
ਕਿਉਂ ਰੋਣਾ ਕੁਰਾਲਟਾ ।
ਦਿਲ ਨੂੰ ਥੰਮੀ ਦੇ ਕੇ ਅੜਿਆ !
ਹੋ ਜਾ ਹੁਣ ਤੇ ਮੋਣ ।
ਬੇਮੌਸਮ ਬਰਸਾਤ ਨਹੀਂ ਹੈ,
ਇਹ ਅੰਬਰ ਦਾ ਰੋਣ ।

ਹਾਇ ! ਕਿੱਦਾਂ ਚੁੱਪ ਰਵ੍ਹਾਂ ਮੈਂ ?
ਪੈਣ ਕਲੇਜੀਂ ਰੁੱਗੇ ।
ਸਾਡੇ ਬੱਚੇ ਸਾੜੀ ਜਾਂਦੇ,
ਇਕ ਦੂਏ ਦੇ ਬੁੱਗੇ ।
ਨਹੀਂ ਅਜੇ ਵੀ ਸੁਟਣਾ ਚਾਹੁੰਦੇ,
ਹੱਥੀਂ ਫੜੇ ਮੁਆਤੇ ।
ਕਲ ਕੁੱਦੀ ਇਹ ਪਤਾ ਨਹੀਂ ਹੁਣ,
ਕਿਥੋਂ ਤੀਕਰ ਪੁੱਗੇ ?
ਮੈਂ ਸਾਥਣ ਦੀ ਲਹੂ ਭਿੱਜੀ,
ਚੁੰਨੀ ਲੱਗਾ ਧੋਣ ।
ਬੇਮੌਸਮ ਬਰਸਾਤ ਨਹੀਂ ਹੈ,
ਇਹ ਮੇਰਾ ਈ ਰੋਣ ।

ਮੇਰੇ ਨਾਲੋਂ ਮੇਰੀ ਹਾਨਣ,
ਤਕੜੇ ਜੇਰੇ ਵਾਲੀ ।
ਦਿਲ ਦੇ ਖੂੰਜੇ ਅੰਦਰ ਬੈਠੀ,
ਪੀੜ ਪਰਾਗੇ ਪਾਲੀ ।
ਬੱਚੇ ਤਕ ਕੁਹੀਂਦੇ ਦਿਲ ਤੇ,
[1]ਸੱਤ ਪੁੜੇ ਨੂੰ ਰੱਖੇ,
ਵੇਖ ਨਹੀਂ ਪਰ ਮੈਂ ਜਰ ਸਕਾਂ
ਗੋਦੀ ਹੁੰਦੀ ਖਾਲੀ ।
ਆਹਾਂ ਬਣ ਬਣ ਬਿਜਲੀ ਨਿਕਲੇ,
ਭੁੱਬਾਂ ਨਹੀਂ ਖੜੋਣ ।
ਬੇਮੌਸਮ ਬਰਸਾਤ ਨਹੀਂ ਹੈ
ਇਹ ਮੇਰਾ ਈ ਰੋਣ ।

ਨਾਮਧਾਰੀ ਟੈਂਟ ਹਾਊਸ
ਐਲਨਾਬਾਦ (ਹਰਿਆਣਾ)

[1]ਸੱਤ ਪੁੜਾ ਪਹਾੜ

ਸੂਫੀ ਰੰਗ

# ਭੁੱਖੀਆਂ ਲਾਸ਼ਾਂ

—ਜਸਵੰਤ ਸਿੰਘ ਰਾਹੀ

ਮੈਂ ਹਾਂ ਇਕ ਬੇ ਸਬਰਾ ਬੰਦਾ !
ਖਿਆਲ ਮੇਰੇ ਦਾ ਖੁੱਹਲਾ ਬੂਹਾ,
ਨਾਂ ਕੁੰਡੀ ਨਾ ਜੰਦਾ।

ਬਾਗ਼ ਮੇਰੇ ਵਿਚ ਅੱਖ ਬਚਾ ਕੇ
ਪੌਣਾ ਆਉਂਦੀਆਂ ਜੋਰੀ।
ਫੁੱਲ ਤੇ ਮਹਿਕਾਂ ਦੱਬੇ ਪੈਰੀਂ
ਲੈ ਜਾਂਦੀਆਂ ਨੇ ਚੋਰੀ !
ਨਿੱਤ ਅਨ-ਹੋਣਿਆਂ ਕਾਰਿਆਂ ਕੋਲੋਂ
ਮੇਰਾ ਚਿੱਤ ਨਹੀਂ ਭਰਦਾ,
ਬੀਤ ਗਈਆਂ ਘੜੀਆਂ ਦਾ ਭਾਰਾ
ਹੁੰਦਾ ਜਾਏ ਪਲੰਦਾ।

ਸੂਲਾਂ ਚੱਬ ਚੱਬ ਜੀ ਨਹੀਂ ਭਰਿਆ
ਤੋੜੇ ਫਿਰ ਘਰਧੋਨੇ :
ਇਕ ਦਿਨ ਮੇਰੇ ਮਾਤਮ ਦੇ ਲਈ
ਰੁੱਖ ਹੋ ਗਏ ਸੀ ਮੋਨੇ।
ਸਾਗਰ ਪੀਤੇ ਪਰੱਬਤ ਖਾਧੇ
ਤਾਂਵੀ ਭੁੱਖ ਨਾ ਮੋਈ,
ਤਾਂਘ ਨਾ ਪੁੱਗਦੀ ਆਸ ਨਾ ਰੱਜਦੀ
ਕਿਸ ਨੂੰ ਆਖਾਂ ਮੰਦਾ।

ਅੱਖੀਆਂ ਨੇ ਲੱਖ ਦਰਸ਼ਨ ਕੀਤੇ
ਪੁੱਛਿਆਂ ਮੁੱਕਰ ਗਈਆਂ।
ਯਾਦਾਂ ਦੀਆਂ ਖਾ ਖਾ ਕੇ ਛਮਕਾਂ
ਪਿੰਡੇ ਲਾਸਾਂ ਪਈਆਂ।
ਗੁਜ਼ਰੇ ਸਾਲ ਨੇ ਮਿਹਣੇ ਦਿੰਦੇ
ਗੁਚਰ ਰਹੇ ਜੋ ਘੂਰਨ,
ਰਾਤੀਂ ਜਿਸ ਨੂੰ ਛੱਡਿਆ, ਦਿਨ ਵਿਚ
ਕੀਤਾ ਉਹ ਮੈਂ ਧੰਦਾ।

ਬੋਹੜਾਂ ਦਾ ਰਸ ਚੂਸ ਲਿਆ ਮੈਂ
ਅੱਕਾਂ ਦਾ ਦੁੱਧ ਪੀਤਾ !
ਫਿਰ ਵੀ ਇਸ਼ਕ ਨੇ ਦਿਲ ਚੰਦਰੇ ਨੂੰ
ਜੋ ਚਾਹਿਆ ਸੋ ਕੀਤਾ।
ਸੱਤ ਸੰਤੋਖ ਦੀ ਲਗਰ ਕਦੇ ਵੀ
ਚੜ੍ਹ ਨਾ ਸਕੀ ਜਵਾਨੀ,
ਖਿਚਿਆ ਨਾ, ਪਰ ਕੋਈ ਪਾ ਗਿਆ
ਗੱਲ ਸਾਡੇ ਵਿਚ ਫੰਦਾ।

ਇਕ ਗਿਠ ਇਧਰ ਇਕ ਗਿਠ ਉਧਰ
ਬਸ ! ਇਹ ਹੈ ਘਰ ਮੇਰਾ।
ਜੱਗ ਸਾਰੇ ਦੀਆਂ ਵਸਤਾਂ ਧਰੀਆਂ
ਫਿਰ ਵੀ ਥਾਂ ਬਥੇਰਾ।
ਚੜ੍ਹ ਚੜ੍ਹ ਕੇ ਚੰਦ ਸੂਰਜ ਥੱਕ ਗਏ
ਤਰਸਨ ਅਜੇ ਨਚਾਰੇ।
ਕਦੇ ਕਦੇ ਹੀ ਤਰੇਲ ਨੇ ਕੀਤਾ
ਧਰਤੀ ਦਾ ਤੰਨ ਥੰਦਾ।

ਝੋਲੀਆਂ ਭਰੀਆਂ ਡੁਲਦੀਆਂ ਗਈਆਂ
ਮਰਜ਼ੀ ਖਾਲਮ-ਖਾਲੀ !
ਜੀਵਨ ਨੇ ਇਕ ਨਦੀ ਪਹਾੜੀ
ਪਤਾ ਨਹੀਂ ਕਿਉਂ ਪਾਲੀ ?
ਫੁੱਲੀਆਂ ਰੁੱਤਾਂ ਝੜ ਝੜ ਗਈਆਂ
ਕਦੇ ਨਾ ਆਉਣੋ ਹੱਟੀਆਂ,
ਹਰ ਵਾਰੀ ਮੰਗ ਕੇ ਲੈ ਗਈਆਂ
ਸਾਡੇ ਸਾਹ ਦਾ ਚੰਦਾ।

ਮੈਂ ਹਾਂ ਇਕ ਬੇ ਸਬਰਾ ਬੰਦਾ !
ਖਿਆਲ ਮੇਰੇ ਦਾ ਖੁੱਹਲਾ ਬੂਹਾ,
ਨਾ ਕੁੰਡੀ ਨਾ ਜੰਦਾ।

## ਸਰਗਰਮੀਆਂ

# ਸਮੀਖਿਅਕ ਕੀ ਕਰੇ ?

—ਅਨੁਭਵੀ

ਬਲਾਚੋਰ ਨੇੜੇ ਪਿੰਡ ਕੁਕੜ ਵਿਚ ਹੋਏ ਸਾਹਿਤਕ ਸਮਾਗਮ ਤੋਂ ਲੈ ਕੇ ਨਿਝਰਾਂ ਅਤੇ ਜਲੰਧਰ ਦੀਆਂ ਸਾਹਿਤ-ਗੋਸ਼ਟੀਆਂ ਅਤੇ ਕੇਂਦਰੀ ਪੰਜਾਬੀ ਲੇਖਕ ਸਭਾ ਵਲੋਂ ਲੁਧਿਆਣਾ ਵਰਸਟੀ ਵਿਚ ਕਰਵਾਈ ਗਈ ਪ੍ਰੇਮ ਗੋਰਖੀ ਦੇ 'ਜੀਣ-ਮਰਨ' ਉਤੇ ਵਿਚਾਰ-ਚਰਚਾ ਇਸ ਵਾਰ ਅਨੁਭਵੀ ਦੇ ਅਨੁਭਵ-ਖੇਤਰ ਹਨ।

ਇਨ੍ਹਾਂ ਸਮਾਗਮਾਂ ਵਿਚ ਪਹਿਲੀਆਂ ਰਵਾਇਤਾਂ ਵੀ ਨਿਭੀਆਂ ਹਨ ਅਤੇ ਕੁਝ ਨਵੇਂ ਸੁਆਲ ਵੀ ਉੱਭਰੇ ਹਨ—ਯੁਗਲ ਸੁਗਲ ਵਿਚ ਸ਼ੁਰੂ ਹੋਈ ਅਤੇ ਗੰਭੀਰਤਾ ਦਾ ਝਾਉਲਾ ਪਾਉਂਦੀ ਹੋਈ ਸਮਾਪਤ ਹੋਈ ਬਖਸ਼ਿੰਦਰ ਦੀ ਕਾਵਿ-ਪੁਸਤਕ 'ਮੌਨ ਅਵਸਥਾ ਦੇ ਸੰਵਾਦ' ਉਤੇ ਗੋਸ਼ਟੀ ਜਲੰਧਰ ਦੇ ਸਾਹਿਤਕ-ਮਾਹੌਲ ਵਿਚ ਚਰਚਾ ਦਾ ਵਿਸ਼ਾ ਹੈ—ਚਲੰਟੋ ਇੰਡਸਟਰੀ ਦੇ ਉਪਰਲੇ ਹਾਲ ਵਿਚ ਪ੍ਰਵਾਨ ਚੜ੍ਹੀ ਇਸ ਗੋਸ਼ਟੀ ਦੀ ਪ੍ਰਧਾਨਗੀ ਚਲੰਟੋ ਦੇ ਮਾਲਕ ਮੋਹਣ ਸਿੰਘ ਵੜਾ; ਸਭਾ ਦੇ ਪ੍ਰਧਾਨ ਪਿਆਰਾ ਸਿੰਘ ਭੋਗਲ ਅਤੇ ਭਾਸ਼ਾ ਵਿਭਾਗ ਪੰਜਾਬ ਦੇ ਡਾਇਰੈਕਟਰ ਸ੍ਰੀ ਕਪੂਰ ਸਿੰਘ ਘੁੰਮਣ ਨੇ ਕੀਤੀ। ਪਰਚੇ ਪੜ੍ਹਨ ਵਾਲਿਆਂ ਵਿਚ ਪ੍ਰੋਫੈਸਰ ਪਰਬਿੰਦਰ ਸਿੰਘ ਅਤੇ ਅਵਤਾਰ ਜੋੜਾ ਸ਼ਾਮਲ ਸਨ ਅਤੇ ਬਹਿਸ ਕਰਨ ਵਾਲਿਆਂ ਵਿਚ—ਸੁਰੇਸ਼ ਸੇਠ; ਲਖਵਿੰਦਰ ਜੌਹਲ, ਦਵਿੰਦਰ ਜੌਹਲ, ਉਲਫਤ ਬਾਜਵਾ, ਜਗੀਰ ਕਾਹਲੋਂ, ਗੁਰਮੇਲ ਸਰਾ ਆਦਿ ਤੇ ਜਸਵੰਤ ਸਿੰਘ ਵਿਰਦੀ ਨੇ ਬਖਸ਼ਿੰਦਰ ਦਾ ਰੇਖਾ ਚਿੱਤਰ ਪੜ੍ਹਿਆ। ਪ੍ਰੋਫੈਸਰ ਪ੍ਰਬਿੰਦਰ ਸਿੰਘ ਨੇ ਆਪਣੇ ਪਰਚੇ ਵਿਚ ਬਖਸ਼ਿੰਦਰ ਦੀ ਕਵਿਤਾ ਨੂੰ ਖੂਬਸੂਰਤ ਬਿਆਨ ਕੀਤਾ ਤੇ ਅਵਤਾਰ ਜੋੜਾ ਨੇ ਆਪਣੇ ਪਰਚੇ ਵਿਚ ਉਸ ਕਵਿਤਾ ਦੀ ਖੂਬਸੂਰਤ ਅਲੋਚਨਾ ਕੀਤੀ ਜਿਹੜੀ ਕਿ ਬਹਿਸਕਾਰਾਂ ਅਤੇ ਪੁਸਤਕ ਰਚੇਤਾ ਨੂੰ ਕਾਫੀ ਕੌੜੀ ਲਗੀ—ਉਸਦੇ ਪਰਚੇ ਦੀ ਕੁੜੱਤਣ ਫਿਜ਼ਾ ਵਿਚ ਬੁਰੀ ਤਰ੍ਹਾਂ ਫੈਲੀ ਹੋਈ ਸੀ ਜਿਸਦੀ ਤਾਬ ਝਲਣੀ ਔਖੀ ਹੋ ਗਈ ਜਾਪਦੀ ਸੀ—ਬਹਿਸਕਾਰਾਂ ਨੇ ਕਿਹਾ ਅਵਤਾਰ ਜੋੜਾ ਨੂੰ ਬਖਸ਼ਿੰਦਰ ਬਾਰੇ ਕੋਈ ਸਪੱਸ਼ਟ ਨਿਰਣਾ ਨਹੀਂ ਸੀ ਦੇਣਾ ਚਾਹੀਦਾ—ਕਪੂਰ ਸਿੰਘ ਘੁੰਮਣ ਨੇ ਕਿਹਾ ਜੋੜਾ ਨੂੰ ਚਾਹੀਦਾ ਸੀ ਉਹ ਬਖਸ਼ਿੰਦਰ ਨੂੰ ਅੰਮ੍ਰਿਤਾ ਪ੍ਰੀਤਮ ਜਾਂ ਮੋਹਣ ਸਿੰਘ ਜਿਡਾ ਕਵੀ ਨਾ ਸਮਝਦਾ—ਕੁਝ ਬਹਿਸ-ਕਾਰਾਂ ਨੇ ਪ੍ਰੋ: ਪ੍ਰਬਿੰਦਰ ਸਿੰਘ ਦੇ ਪਰਚੇ ਵਿਚ ਨੋਟ ਕੀਤੀ ਗਈ ਇਸ ਗੱਲ ਦਾ ਵੀ ਨੋਟਿਸ ਲਿਆ ਕਿ ਬਖਸ਼ਿੰਦਰ ਦੇ ਗੀਤਾਂ ਉਤੇ ਸ਼ਿਵ ਕੁਮਾਰ ਦਾ ਪ੍ਰਭਾਵ ਹੈ। ਸਾਰੀ ਸਾਹਿਤ ਚਰਚਾ ਵਿਚੋਂ ਇਕ ਸੁਆਲ ਉਭਰ ਕੇ ਸਾਹਮਣੇ ਆਉਂਦਾ ਹੈ—ਕੀ ਆਲੋਚਕ ਨੂੰ ਕਿਸੇ ਰਚਨਾ ਬਾਰੇ ਕੋਈ ਸਪੱਸ਼ਟ ਨਿਰਣਾ ਦੇਣਾ ਚਾਹੀਦਾ ਹੈ ਕਿ ਨਹੀਂ ? ਜੇਕਰ ਕੋਈ ਸਮੀਖਿਆਕਾਰ ਰਚਨਾ ਬਾਰੇ ਕੋਈ ਪਪੱਸ਼ਟ ਨਿਰਣਾ ਨਹੀਂ ਦੇਂਦਾ ਤਾਂ ਕੀ ਉਹ ਸਾਹਿਤ ਪ੍ਰਤੀ ਆਪਣੀ ਪ੍ਰਤੀਬੱਧਤਾ ਨੂੰ ਨਿਭਾ ਰਿਹਾ ਹੈ ?...ਪੰਜਾਬੀ ਸਮੀਖਿਆਕਾਰੀ ਅਜੇ ਤੱਕ ਵੀ ਇਸ ਪੱਧਰ ਨੂੰ ਨਹੀਂ ਪਹੁੰਚ ਸਕੀ ਕਿ ਕਿਸੇ ਰਚਨਾ ਦੇ ਨਿਰਪੱਖ-ਵਿਸ਼ਲੇਸ਼ਣ ਨੂੰ ਕੋਈ ਨਿਰਪੱਖ ਸਮਝ ਸਕੇ—ਸਮੀਖਿਆਕਾਰੀ ਦੋਸਤੀਆਂ ਪਾਲਣ ਅਤੇ ਦੁਸ਼ਮਣੀਆਂ ਸਹੇੜਨ ਜਿਹਾ ਔਖਾ ਕਾਰਜ ਹੈ-ਸ਼ਾਹਿਦ ਇਹੀ ਕਾਰਨ ਹੈ ਕਿ ਲਖਵਿੰਦਰ ਜੌਹਲ ਬਖਸ਼ਿੰਦਰ ਦੀ ਕਵਿਤਾ ਬਾਰੇ ਚੰਗੀ ਰਾਇ ਨਾ ਰਖਣ ਦੇ ਬਾਵਜੂਦ ਗੋਸ਼ਟੀ ਵਿਚ ਪ੍ਰੋ ਪ੍ਰਬਿੰਦਰ ਸਿੰਘ ਦੇ ਪਰਚੇ ਨੂੰ ਸਲਾਹ ਰਿਹਾ ਸੀ ਅਤੇ ਜੋੜਾ ਨੂੰ "ਸਪਸ਼ਟ ਨਿਰਣਾ ਨਾ ਦੇਣ ਦਿੰਦਾ ਤਾਂ ਚੰਗਾ ਹੁੰਦਾ" ਦੀ ਸਲਾਹ ਦੇ ਰਿਹਾ ਸੀ—ਜੇਕਰ ਕੋਈ ਸਮੀਖਿਅਕਾਰ ਸਾਹਿਤ ਸਿਧਾਂਤ ਅਤੇ ਸਾਹਿਤ-ਸਮੀਖਿਆ ਪ੍ਰਤੀ ਵੀ ਪ੍ਰਤੀਬੱਧ ਹੈ ਤਾਂ ਉਸਨੂੰ ਨਿਸਚੇ ਹੀ ਸਪਸ਼ਟ ਨਿਰਣੇ ਦੇਣੇ ਪੈਣਗੇ—ਪ੍ਰੇਮ ਗੋਰਖੀ-ਦੇ ਨਵੇਂ ਕਹਾਣੀ ਗ੍ਰਿਹ 'ਜੀਣ-ਮਰਨ' ਉਤੇ ਕੇਂਦਰੀ ਪੰਜਾਬੀ ਲੇਖਕ ਸਭਾ ਵਲੋਂ ਖੇਤੀ ਵਰਸਟੀ ਲੁਧਿਆਣਾ ਦੇ ਆਡੀਟੋਰੀਅਮ ਵਿਚ ਕਰਵਾਈ ਗਈ ਗੋਸ਼ਟੀ ਵਿਚ ਉਕਤ ਸੁਆਲ ਫੇਰ ਉਭਰੇ। ਪਰਚਾ ਪੜ੍ਹਨ ਵਾਲੇ ਤਿੰਨ ਸਮੀਖਿਆ-ਕਾਰਾਂ—ਪ੍ਰੋ: ਨਿਰੰਜਣ ਸਿੰਘ ਢੇਸੀ-ਲਖਵਿੰਦਰ ਜੌਹਲ ਅਤੇ ਡਾਕਟਰ ਜੋਗਿੰਦਰ ਕੈਰੋਂ ਵਿਚੋਂ ਲਖਵਿੰਦਰ ਜੌਹਲ ਦਾ ਪਰਚਾ ਲੋਕ-ਸਮਝ ਤੋਂ ਦੂਰ ਅਤੇ ਵਿਸ਼ਿਸ਼ ਵਿਧੀ ਵਾਲਾ ਗਰਦਾਨ ਕੇ ਛਟਿਆ ਦਿਤਾ ਗਿਆ ਅਤੇ ਡਾਕਟਰ ਜੋਗਿੰਦਰ ਕੈਰੋਂ ਦਾ ਪਰਚਾ ਬਹਿਸਕਾਰਾਂ ਨੂੰ ਇਸ ਕਰਕੇ

ਚੰਗਾ ਨਾ ਲਗਿਆ ਕਿ ਉਸ ਵਿਚ ਪ੍ਰੇਮ ਗੋਰਖੀ ਨੂੰ 'ਨਾਇਕ ਦੇ ਹੱਥ ਅੰਤ ਉਤੇ ਗੰਡਾਸਾ ਜ਼ਰੂਰ ਫੜਾਉਣ ਦੀ ਪਹਿਲੀ ਜੁਗਤ ਵਿਚੋਂ ਨਿਕਲ ਕੇ ਕਾਹਣੀ ਨੂੰ ਤ੍ਰਿਸਕਾਰ ਦੀ ਕਹਾਣੀ ਬਣਾਉਣ ਦੀ ਨਵੀਂ ਜੁਗਤ ਵਿਚ ਖੂਹ ਵਾਂਗ ਡਿਗਣ ਤੋਂ ਸੁਚੇਤ ਕੀਤਾ ਗਿਆ ਸੀ--ਬਹਿਸਕਾਰਾਂ ਵਿਚ ਸ਼ਾਮਲ ਸਨ-ਸ੍ਰੀ ਜਗਜੀਤ ਸਿੰਘ ਆਨੰਦ, ਡਾਕਟਰ ਸਾਧੂ ਸਿੰਘ, ਸਤਪਾਲ ਸੇਠੀ ਤੇ ਲਾਲ ਸਿੰਘ ਆਦਿ—ਸ੍ਰੀ ਆਨੰਦ ਨੇ ਗੋਰਖੀ ਦੀਆਂ ਕਹਾਣੀਆਂ ਅਤੇ ਪ੍ਰੋ. ਢੇਸੀ ਦੇ ਪਰਚੇ ਦੀ ਤਾਰੀਫ਼ ਕਰਦੇ ਹੋਏ ਇਨਾਂ ਦੋਹਾਂ ਨੂੰ ਹੋਰ ਅਗੇ ਵਖਣ ਅਤੇ ਸੁਚੇਤ ਹੋ ਕੇ ਅੱਗੇ ਵਖਣ ਲਈ ਕਿਹਾ। ਉਨਾਂ ਨੇ ਆਪਣੇ ਪੁਰਾਣੇ ਸਿਧਾਂਤ 'ਜਿਹਾ ਬੋਲੋ ਤਿਹਾ ਲਿਖੋ' ਉਤੇ ਫੇਰ ਜ਼ੋਰ ਦਿਤਾ ਅਤੇ ਲਖਵਿੰਦਰ ਦੇ ਪਰਚੇ ਨੂੰ ਆਪਣੀ ਪਕੜ ਤੋਂ ਦੂਰ ਦਸਿਆ। ਸਭਾ ਦੇ ਜਨਰਲ ਸਕੱਤਰ ਰਘਬੀਰ ਸਿੰਘ ਵਲੋਂ ਗੋਸ਼ਟੀ ਦਾ ਸੰਚਾਲਨ ਖੁਦ ਕੀਤਾ ਗਿਆ ਜਦੋਂ ਕਿ ਇਸਦੀ ਪ੍ਰਧਾਨਗੀ ਸ੍ਰੀ ਕੁਲਵੰਤ ਸਿੰਘ ਵਿਰਕ, ਸੁਰਿੰਦਰ ਸਿੰਘ ਨਰੂਲਾ ਅਤੇ ਅਜਾਇਬ ਚਿੱਤਰਕਾਰ ਕੋਲੋਂ ਕਰਵਾਈ ਗਈ-ਪ੍ਰੋ ਨਰੂਲਾ ਨੇ ਆਪਣੇ ਪ੍ਰਧਾਨਗੀ ਭਾਸ਼ਣ ਵਿਚ ਹੋਰ ਗੱਲਾਂ ਤੋਂ ਇਲਾਵਾ ਸੰਰਚਨਾਵਾਦ ਦੇ ਖਤਰੇ ਤੋਂ ਪੰਜਾਬੀ ਸਾਹਿਤ ਨੂੰ ਫੇਰ ਸੁਚੇਤ ਕੀਤਾ-ਪ੍ਰੇਮ ਗੋਰਖ਼ੀ ਨੇ ਗੋਸ਼ਟੀ ਰਖਣ ਉਤੇ ਸਭਾ ਦਾ ਅਤੇ ਪਰਚੇ ਲਿਖਣ ਉਤੇ ਸਮੀਖਿਆਕਾਰਾਂ ਦਾ ਤੇ ਗੋਸ਼ਟੀ ਵਿਚ ਪਹੁੰਚਣ ਉਤੇ ਹਾਜ਼ਰੀਨ ਦਾ ਧੰਨਵਾਦ ਕੀਤਾ—

ਪਿਛਲੇ ਮਹੀਨੇ 'ਕਲਮਾਂ ਦਾ ਮੇਲਾ' ਸਿਰਲੇਖ ਹੇਠ ਕਰਨੈਲ ਸਿੰਘ ਨਿੱਝਰ ਦੇ ਪਿੰਡ ਨਿਝਰਾਂ ਵਿਖੇ ਨਵੀਂ ਸਾਹਿਤ ਸਭਾ ਦੀ ਸਥਾਪਨਾ ਕਰਨ ਉਪਰੰਤ ਕਰਵਾਏ ਗਏ ਸਾਹਿਤਕ-ਇਕੱਠ ਦਾ ਜ਼ਿਕਰ ਵੀ ਜ਼ਰੂਰੀ ਹੈ—ਇਹ ਸਮਾਗਮ ਜਿਥੇ ੧੯੭੦ ਤੋਂ ੧੯੮੨ ਤੱਕ ਦੀ ਪੰਜਾਬੀ ਕਹਾਣੀ ਉਤੇ ਵਿਚਾਰ ਚਰਚਾ ਨਾਲ ਸ਼ੁਰੂ ਹੋਇਆ ਉਥੇ ਕੁਲਬੀਰ ਬਡੇਸਰੋਂ ਦੇ ਨਾਵਲ 'ਦਾਇਰੇ', ਮਿਤਰ ਰਾਸ਼ੀ ਦੀਆਂ ਇਕੋ ਵੇਲੇ ਛਪੀਆਂ ਤਿੰਨ ਕਾਵਿ ਪੁਸਤਕਾਂ—ਅੱਕ ਦੇ ਫੁੱਲ, ਅੱਖਰਾਂ ਦੀ ਬੁਕਲ ਅਤੇ ਚੁੱਪ ਦੇ ਬੰਜਰ ਅਤੇ ਚੰਨ ਮੋਮੀ ਦੀ ਕਾਵਿ ਪੁਸਤਕ 'ਅਣਗੌਲੇ ਬੋਲ, ਸ੍ਰੀ ਜਸਵੰਤ ਸਿੰਘ ਕੰਵਲ ਵਲੋਂ ਰਲੀਜ਼ ਕਰਨ ਅਤੇ ਦੁਪਹਿਰ ਦੇ ਸਾਹਿਤ-ਭੋਜ ਉਪਰੰਤ ਕਵੀ ਦਰਬਾਰ ਨਾਲ ਪ੍ਰਵਾਨ ਚੜ੍ਹਿਆ। ਇਸ ਕਵੀ ਦਰਬਾਰ ਵਿਚ ਆਪਣੇ ਆਪ ਨੂੰ ਪੇਸ਼ ਵਾਲਿਆਂ ਵਿਚ ਸ਼ਾਮਲ ਸਨ: ਫਤਹਿਜੀਤ, ਦੇਵਿੰਦਰ ਜ਼ੋਸ, ਜਗਤਾਰ, ਉਲਫਤ ਬਾਜਵਾ, ਰਣਜੀਤ ਮਹਿਰਮ, ਜਗੀਰ ਕਾਹਲੋਂ, ਮਨਜੀਤ ਕਾਦਰ, ਰਾਏ ਚੰਦ ਰਾਏ, ਤਾਰਾ ਸਿੰਘ ਸਾਗਰ, ਡੀ. ਆਰ: ਧਵਨ, ਗੁਰਚਰਨ ਸਿੰਘ ਪ੍ਰੀਤ ਮਿੱਤਰ ਰਾਸ਼ਾ, ਮਹਿੰਦਰ ਭੱਟੀ, ਜਸਵੰਤ ਸਿੰਘ ਕੰਵਲ, ਚੰਨ ਮੋਮੀ ਅਤੇ ਆਰਿਫ ਗੋਬਿੰਦਪੁਰੀ, ਇਸ ਸਮਾਗਮ ਉਤੇ ਪੁਜੇ ਹੋਰ ਵਿਦਵਾਨਾਂ ਵਿਚ ਗੁਰਬਖ਼ਸ਼ ਸਿੰਘ ਬੰਨੋਆਣਾ, ਜਗਦੀਸ਼ ਸਿੰਘ ਵਰਿਆਮ, ਧਰਮਪਾਲ ਉਗੀ, ਤੇ ਚਰਨਜੀਤ ਦੀਪਕ ਆਦਿ ਸ਼ਾਮਲ ਸਨ।—

ਕੰਵਰ ਇਮਤਿਆਜ਼ ਦਾ ਕਹਿਣਾ ਹੈ ਕਿ ਇਹ ਸਮਾਗਮ ਦੀ ਵਿਸ਼ੇਸਤਾ ਇਹ ਸੀ ਕਿ ਇਹ ਲੇਖਕਾਂ ਨੂੰ ਅਤੇ ਪਿੰਡਾਂ ਦੇ ਲੋਕਾਂ ਨੂੰ ਇਕ ਦੂਜੇ ਦੇ ਨਜ਼ਦੀਕ ਲਿਆਉਣ ਦਾ ਵਧੀਆ ਉਦਮ ਸੀ।

ਲਿਖਾਰੀ ਸਭਾ ਜਗਤਪੁਰ (ਰਜਿ) ਵਲੋਂ ਕੰਢੀ ਦੇ ਇਲਾਕੇ ਵਿਚ ਪਿੰਡ ਕੁਕੜਾਂ ਦੇ ਗ਼ਜ਼ਲਗੋ ਗੁਰਦਿਆਲ ਪੰਜਾਬੀ ਦੀ ਗ਼ਜ਼ਲ ਪੁਸਤਕ 'ਬੌਣੇ ਰੁਖ ਲੰਮੇ ਪਰਛਾਵੇਂ' ਉਤੇ ਉਸ ਦੇ ਹੀ ਪਿੰਡ ਵਿਚ ਜਾ ਕੇ ਗੋਸ਼ਟੀ ਕਰਵਾ ਕੇ ਇਸ ਅਦੁਤੀ ਪਿਰਤ ਪਾਈ ਹੈ ਉਸ ਪਿੰਡ ਦੇ ਲੋਕਾਂ ਨੂੰ ਵੀ ਪੰਜਾਬੀ ਦੀ ਪ੍ਰਿਤਭਾ ਤੋਂ ਜਾਣੂ ਕਰਾਉਣ ਦਾ ਇਹ ਉਪਰਾਲਾ ਸਲਾਉਣ ਯੋਗ ਤਾਂ ਹੈ ਹੀ ਅਗੇ ਤੋਰਨ ਯੋਗ ਵੀ ਹੈ। ਸਮਾਗਮ ਦੀ ਪ੍ਰਧਾਨਗੀ ਉਲਫਤ ਬਾਜਵਾ, ਮਹਿੰਗਾ ਸਿੰਘ, ਹੋਸ਼, ਬਾਬੂ ਧੰਨਾ ਸਿੰਘ ਅਤੇ ਮਹਿੰਦਰ ਦੋਸਾਂਝ ਨੇ ਕੀਤੀ—ਡਾਕਟਰ ਜਗਤਾਰ ਨੇ ਪੜ੍ਹਿਆ। ਵਿਚਾਰ ਚਰਚਾ ਦਾ ਅਰੰਭ ਡੀ. ਆਰ. ਧਵਨ ਨੇ ਕੀਤਾ ਜਿਸ ਨੇ ਕਿਹਾ ਕਿ "ਪਰਚਾ ਮੋਟੇ ਤੌਰ ਤੇ ਠੀਕ ਹੈ ਪਰ ਕਿਤੇ ਕਿਤੇ ਕੰਮਜ਼ੋਰ ਹੈ। ਚੋਟ ਜਗਤਪੁਰੀ ਨੇ ਪਰਚੇ ਵਿਚ ਦਿਤੇ ਬੇਲੋੜੇ ਇਤਿਹਾਸ ਉਤੇ ਇਤਿਰਾਜ਼ ਕੀਤਾ ਬਹਿਸ ਕੁਝ ਭਖੀ ਤਾਂ ਉਲਫਤ ਬਾਜਵਾ ਨੇ 'ਵਿਦਵਾਨਾਂ' ਨੂੰ ਮਸਲੇ ਬੈਠ ਕੇ ਵਿਚਾਰ ਕਰਨ ਦੀ ਸਲਾਹ' ਦਿਤੀ। ਗੋਸ਼ਟੀ ਵਿਚ ਹੋ ਰਹੀ ਬਹਿਸ ਤੋਂ ਬਿਨਾਂ ਉਹ ਵਿਦ-ਵਾਨਾਂ ਤੋਂ ਹੋਰ ਕਿਸ ਤਰ੍ਹਾਂ ਬੈਠਣ ਦੀ ਮੰਗ ਕਰ ਰਹੇ ਸਨ ਇਹ ਗੱਲ ਹਾਜ਼ਰੀ ਦੀ ਸਮਝ ਤੋਂ ਬਾਹਰ ਸੀ।

ਜਗਤਾਰ ਦੇ ਪਰਚੇ ਉਤੇ ਹੋਈ ਬਹਿਸ ਦਾ ਇਕ ਉਘੜਾਂ ਪੱਖ ਇਹ ਵੀ ਸੀ ਕਿ ਉਸਨੂੰ ਰੂਪਕ ਪੱਖ ਨੂੰ ਲੈ ਕੇ ਹੀ ਵਿਚਾਰ ਦਾ ਗਲਾ ਘੁਟਣ ਦੀ ਸਲਾਹ ਨਹੀਂ ਦੇਣੀ ਚਾਹੀਦੀ। ਬਾਦ ਵਿਚ ਕਵੀ ਦਰਬਾਰ ਹੋਇਆ ਜਿਸ ਵਿਚ ਡੀ ਆਰ ਧਵਨ, ਹਰਬੰਸ ਕੌਂਥ, ਉਲਫਤ ਬਾਜਵਾ, ਮਹਿੰਗਾ ਸਿੰਘ ਹੋਸ਼, ਦਾਗ਼ੀ ਅਲਾਵਲਪੁਰੀ ਆਰਿਫ਼ ਗੋਬਿੰਦਪੁਰੀ, ਇਕਵਿੰਦਰ ਸਿੰਘ, ਮਹਿੰਦਰ ਦੋਸਾਂਝ, ਮੋਹਣ ਦੋਸਾਂਝੀ, ਅਤੇ ਨਸੀਬ ਬਸਰਾ ਨੇ ਭਾਗ ਲਿਆ। ਗੁਰ-ਦਿਆਲ ਪੰਜਾਬੀ ਵਲੋਂ ਆਏ ਸੱਜਣਾ ਦਾ ਧੰਨਵਾਦ ਕਰਨ ਉਪਰੰਤ ਸਮਾਗਮ ਸਮਾਪਤ ਹੋ ਗਿਆ। ★

ਨਾਟਕ

# ਵਿਸ਼ਵਕਰਮਾ

—ਜਸਵੰਤ ਸਿੰਘ ਵਿਰਦੀ—

## ਨਾਟਕ ਦੇ ਪਾਤਰ

(੧) ਵਿਸ਼ਵ ਕਰਮਾ (ਧਰਤੀ ਦਾ ਦੇਵਤਾ ਅਤੇ ਕਾਰੀਗਰਾਂ ਦਾ ਗੁਰੂ)
(੨) ਰਚਨਾ (ਪਤਨੀ)
(੩) ਸੰਜਨਾ (ਬੇਟੀ)
(੪) ਸੂਰਜ (ਜੁਆਈ)
(੫) ਵਿਸ਼ਵ ਰੂਪ (ਪੁਤਰ)
(੫A) ਬ੍ਰਿਹਸਪਤੀ—ਇੰਦਰ ਦਾ ਪੁਰੋਹਿਤ
(੬) ਇੰਦਰ (ਦੇਵਤਾ)
(੬A) ਸੁਚੀ (ਪਤਨੀ)
(੭) ਵਰਿਤਰਾਸੁਰ (ਅਸੁਰ ਮਹਾਬਲੀ)
(੮) ਵਿਸ਼ਨੂ (ਸ਼ਿਰੋਮਣੀ ਦੇਵਤਾ)
(੯) ਦਧੀਚਿ (ਮਹਾ ਰਿਸ਼ੀ)
(੧੦) ਨੌਕਰ ਚਾਕਰ, ਦਾਸੀਆਂ ਅਤੇ ਹੋਰ ਲੋਕ

### ਦ੍ਰਿਸ਼ ਪਹਿਲਾ

ਸਤਲੁਜ ਨਦੀ ਦੇ ਨੇੜੇ, ਵਿਸ਼ਵਕਰਮਾ ਦੇ ਆਸ਼ਰਮ ਵਿਚੋਂ ਸੰਗੀਤ ਦੀਆਂ ਸੁਰੀਲੀਆਂ ਸੁਰਾਂ ਉਭਰ ਰਹੀਆਂ ਹਨ।

ਅਜ ਵਿਸ਼ਵ ਕਰਮਾ ਦੀ ਪੁਤਰੀ ਸੰਜਨਾ ਦੀ ਸੂਰਜ ਨਾਲ ਸ਼ਾਦੀ ਹੋ ਰਹੀ ਹੈ।

ਇਕ ਵਿਸ਼ਾਲ ਮੰਡਪ ਵਿਚ ਅਗਨੀ ਦਾ ਸਾਤਵਿਕ ਰੂਪ ਥਿਰਕ ਰਿਹਾ ਹੈ ਅਤੇ ਅੰਦਰੋਂ ਸੰਜਨਾ ਦੀ ਮਾਤਾ ਰਚਨਾ ਆਪਣੀ ਪੁਤਰੀ ਨੂੰ ਅਗਨੀ ਮੰਡਪ ਵਲ ਲਈ ਆ ਰਹੀ ਹੈ:

ਰਚਨਾ : ਸ਼ਰਵ ਸ਼ਕਤੀਮਾਨ ਪਰਮਾਤਮਾ! ਮਾਪਿਆਂ ਦੇ ਘਰੋਂ ਧੀਆਂ ਜਾਂਦੀਆਂ ਦੀ ਕੰਢ ਹੀ ਚੰਗੀ ਲਗਦੀ ਹੈ। ਮੇਰੀ ਸੰਜਨਾ ਇਸ ਘਰ ਵਿਚੋਂ ਸੁਖੀ-ਸਾਂਦੀ ਆਪਣੇ ਘਰ ਜਾਵੇ, ਤਦ ਹੀ ਮੈਨੂੰ ਸੋਖਾ ਸਾਹ ਆਵੇਗਾ!

ਵਿਸ਼ਵ ਕਰਮਾ :(ਹਵਨ ਕੁੰਡ ਕੋਲ ਸੁਆਗਤ ਕਰਦਾਹੋਇਆ) ਵਾਹਵਾ! ਅਜ ਤੇ ਮਾਂ ਧਰਤੀ ਨੇ ਆਪਣਾ ਸਾਰਾ ਹੀ ਰੂਪ ਮੇਰੀ ਧੀ ਨੂੰ ਬਖ਼ਸ਼ ਦਿਤਾ ਹੈ! ਸੰਜਨਾ ਪਛਾਣੀ ਹੀ ਨਹੀਂ ਜਾਂਦੀ! ਵਾਹਵਾ!

ਰਚਨਾ : ਤੁਹਾਡੀ ਨਜ਼ਰ ਹੀ ਨਾ ਲਗ ਜਾਵੇ।

ਵਿਸ਼ਵ ਕਰਮਾ : ਇਕ ਪਿਤਾ ਦੀ ਨਜ਼ਰ ?

ਰਚਨਾ : ਹੋਰ ਨਹੀਂ ?

ਵਿਸ਼ਵ ਕਰਮਾ ; ਜਿਸ ਧੀ ਨੂੰ ਮੈਂ ਪਲ-ਪਲ ਅਸੀਸ ਦੇ ਕੇ ਪਾਲਿਆ ਹੈ ? ਉਸ ਨੂੰ ਮੇਰੀ ਨਜ਼ਰ ਲਗੇਗੀ ?

ਰਚਨਾ : ਚਲੋ, ਹੁਣ ਬਿਠਾਉ ਇਹਨੂੰ ਸੂਰਜ ਦੇ ਕੋਲ, ਤੇ ਫੜਾਵੋ ਇਹਦਾ ਲੜ ਸੂਰਜ ਨੂੰ। ਅਜ ਤੇ ਸੁਭਾਗ ਜੋੜੀ ਨੂੰ ਕੁਦਰਤ ਵੀ ਮਹਿਕੇ ਹੋਏ ਫੁੱਲਾਂ ਨਾਲ ਅਸੀਸ ਦੇ ਰਹੀ ਐ!

ਵਿਸ਼ਵ ਕਰਮਾ : ਮੈਂ ਸਦੀਆਂ ਤੋਂ ਇਸ ਪਲ ਦੀ ਉਡੀਕ ਕਰ ਰਿਹਾ ਸਾਂ......

(ਸੰਜਨਾ ਦਾ ਪਲੂ ਸੂਰਜ ਨੂੰ ਫੜਾਉਂਦਾ ਹੈ, ਸੰਗੀਤ ਦੀ ਆਵਾਜ਼ ਹੋਰ ਉੱਚੀ ਹੁੰਦੀ ਹੈ)

ਸੁੱਖੀ ਵਸੋਂ ਮੇਰੇ ਲਾਡਲਿਉ! ਸੁੱਖੀ ਵਸੋ!

(ਬਾਹਰੋਂ ਗੰਧਰਵਾਂ ਦੇ ਗਾਉਣ ਦੀ ਆਵਾਜ਼ ਗੂੰਜਦੀ ਹੈ—

ਧਰਤੀਏ ਲਾਡ-ਕਰੇਂਦੀਏ ਛੰਦਾਂ ਵਿਚੋਂ ਛੰਦ,

ਡਾਹ ਸੂਰਜ ਦਾ ਚਰਖੜਾ ਰੁੱਤਾਂ ਕਢਣ ਤੰਦ,
ਧਰਤੀਏ ਲਾਡ ਕਰੇਂਦੀਏ ਤੇਰਾ ਮੱਥਾ ਨੂਰੋ ਨੂਰ,
ਸਿਰ ਤੇ ਸੁਭਰ ਸੋਂਹਦਾ ਘੱਗਰਾ ਹਰਾ ਕਚੂਰ,
ਧਰਤੀਏ ਲਾਡ ਕਰੇਂਦੀਏ......

(ਦੂਸਰੇ ਪਾਸਿਉਂ ਕੁਝ ਹੋਰ ਗਭਰੂ ਗਾਉਂਦੇ ਹੋਏ ਮੰਡਪ ਵਲ ਆਉਂਦੇ ਹਨ)

ਬਲੇ ਬਲੇ ਬਈ ਅਗਨੀ ਦੇਵਤਿਆ !
ਸਾਡੇ ਲਿਖ ਦੇ ਨਸੀਬੀਂ ਸੂਰਜ
ਬਈ ਅਗਨੀ ਦੇਵਤਿਆ ।

ਰਚਨਾ—ਜਲ-ਪਾਨ ਤਿਆਰ ਹੈ ! ਰੁਖਾ ਸੁਖਾ ਛਕਣ ਦੀ ਕਿਰਪਾ ਕਰੋ !

ਵਿਸ਼ਵ ਕਰਮਾ : ਚਲੋ ।

(ਹਵਨ ਕੁੰਡ ਕੋਲੋਂ ਉਠਕੇ ਸਭੋ ਹੀ ਜਲ ਪਾਨ ਲਈ ਜਾਂਦੇ ਨੇ) ।

(ਮੰਡਪ ਦੇ ਪਿਛਲੇ ਪਾਸਿਉਂ ਔਰਤਾਂ ਦੀਆਂ ਸਿਠ-ਣੀਆਂ ਦੀ ਆਵਾਜ਼ ਗੂੰਜਦੀ ਹੈ—)

ਸੂਰਜਾ ਸੂਰਜਾ ਧੁੱਪ ਕਢਾ
ਕਲ੍ਹ ਸੀ ਤੇਰਾ ਮੰਗਣਾ ਅਜ ਵਿਆਹ
ਆਏ ਨੇ ਜਨੇਤੀ ਖਾਣਗੇ ਸੁਆਹ
ਦਸ ਤੇਰੀ ਕੀ ਆ ਸਲਾਹ ?

(ਸਾਰੇ ਹੀ ਹਸਦੇ ਨੇ ?)

ਰਚਨਾ : ਮੇਰੀ ਧੀ ਲਈ ਵੀ ਤਾਂ ਕੋਈ ਗੀਤ ਗਾਵੋ ਕੁੜੀਉ ।

(ਕੁੜੀਆਂ ਗਾਉਂਦੀਆਂ ਹੋਈਆਂ ਆਉਂਦੀਆਂ ਹਨ ।)

ਕੁੜੀ ਤਾਂ ਸਾਡੀ ਤਿੱਲੇ ਦੀ ਤਾਰ ਏ
ਸੂਰਜ ਤਾਂ ਜਾਪੇ ਨਿਰਾ ਘੁਮਿਆਰ ਏ
ਜੋੜੀ ਤਾਂ ਫਬਦੀ ਨਾਹੀਂ
ਨਿਲਜਿਉ !
ਲੱਜ ਤੁਹਾਨੂੰ ਨਾਹੀਂ ।

(ਸਾਰੇ ਹੀ ਹਸਦੇ ਨੇ ।)

ਕੁੜੀਆਂ ਫੇਰ ਗਾਉਂਦੀਆਂ ਨੇ—
ਪੁਰਾਣੇ ਗਹਿਣਿਆਂ ਤੇ ਰੰਗ ਚੜ੍ਹਾਇਆ
ਸਾਡੀ ਤੇ ਬੀਬੀ ਦੇ ਪਸੰਦ ਨਾ ਆਇਆ
ਨਵੇਂ ਘੜਾਣੇ ਸਾਈ,
ਨਿਲੱਜਿਉ !
ਲੱਜ ਤੁਹਾਨੂੰ ਨਾਹੀਂ !

(ਮਾਪਿਆਂ ਦੀ ਅਸੀਸ ਉਪਰੰਤ ਸੰਜਨਾ ਨੂੰ ਸੂਰਜ ਨਾਲ ਤੋਰਨ ਲਈ ਸਭੋ ਲੋਕ ਆਸ਼ਰਮ ਦੇ ਬਾਹਰਲੇ ਦਰਵਾਜ਼ੇ ਵਲ ਟੁਰ ਪੈਂਦੇ ਹਨ—)

ਔਰਤਾਂ ਗਾਉਂਦੀਆਂ ਹਨ—
ਬੀਬੀ ਦਾ ਮਾਂ ਪਿਉ ਨਿਉਂ ਗਿਆ
ਹੋਰ ਨਿਵਿਆ ਨਾ ਕੋਈ
ਨਿਉਂ ਗਿਆ ਪਰਬਤ ਪਹਾੜਾਂ ਦਾ
ਹੋਰ ਨਿਵਿਆ ਨਾ ਕੋਈ ।

(ਸੰਜਨਾ ਆਪਣੇ ਮਾਤਾ-ਪਿਤਾ ਅਤੇ ਆਸ਼ਰਮ ਵਲ ਤਕ ਕੇ ਡੁਸਕਦੀ ਹੈ)

ਕੁੜੀਆਂ ਗਾਉਂਦੀਆਂ ਹਨ—
ਡੋਲੀ ਨੂੰ ਲਗੜੇ ਤੀਰ
ਨੀ ਨਾ ਰੋ ਮੇਰੀ ਬੀਬੀ
ਤੈਨੂੰ ਵਿਦਿਆ ਕਰੇਂਦੇ ਤੇਰੇ ਵੀਰ !

(ਇਸ ਗੀਤ ਦੇ ਨਾਲ ਹੀ ਸੰਜਨਾ ਆਪਣੇ ਵੀਰ ਵਿਸ਼ਵ ਰੂਪ ਨੂੰ ਹਰ ਪਾਸੇ ਵੇਖਦੀ ਹੈ—

ਸੰਜਨਾ—ਮੇਰਾ ਵੀਰ ਕਿਥੇ ਐ ? ਮੇਰਾ ਵੀਰ ਨਜ਼ਰ ਨਹੀਂ ਆ ਰਿਹੈ !

(ਵਿਸ਼ਵ ਰੂਪ ਕਿਤੇ ਨਜ਼ਰ ਨਹੀਂ ਆਉਂਦਾ)

ਵਿਸ਼ਵਕਰਮਾ : (ਗੰਭੀਰ ਹੋ ਕੇ) ਕੋਈ ਨਾ ਸੰਜਨਾ ! ਮੈਂ ਤੇਰੇ ਵੀਰ ਵਿਸ਼ਵਰੂਪ ਨੂੰ ਭੇਜਾਂਗਾ, ਤੈਨੂੰ ਲੈਣ ਲਈ ! ਅਜ ਤੇ ਉਹਨੂੰ ਘਰ ਹੋਣਾ ਚਾਹੀਦਾ ਸੀ...ਪਰ

ਰਚਨਾ : ਹਾਂ, ਉਹਨੂੰ ਤਾਂ ਅਜ ਇਥੇ ਹੋਣਾ ਚਾਹੀਦਾ ਸੀ...ਮੇਰਾ ਕਮਲਾ ਪੁਤਰ !

ਵਿਸ਼ਵਕਰਮਾ : ਬਸ, ਲਾਪ੍ਰਵਾਹੀ ਕਰ ਗਿਐ ! ਆਪਣੀ ਭੈਣ ਦੇ ਵਿਆਹ 'ਚ ਨਹੀਂ ਆਇਆ, ਕਿਸੇ ਹੋਰਸ ਦੀ ਧੀ ਦਾ ਕਾਰਜ ਕਰਵਾ ਰਿਹਾ ਹੋਵੇਗਾ, ਪੁਰੋਹਿਤ ਦਾ ਇਹੋ ਹੀ ਕਰਮ ਹੈ ਨਾ ! ਚਲੋ ਕੋਈ ਨਾ !

ਰਚਨਾ : ਪਰ ਤਕੋ ਨਾ !

ਵਿਸ਼ਵਕਰਮਾ : ਚੁਪ ਕਰ ! ਸੰਜਨਾ ਓਦਰ ਜਾਵੇਗੀ ।

(ਸੂਰਜ ਅਤੇ ਸੰਜਨਾ ਰਥ ਵਿਚ ਬੈਠ ਕੇ ਬਰਾਤੀਆਂ ਨਾਲ ਵਿਦਿਆ ਹੋ ਜਾਂਦੇ ਨੇ—ਗੰਧਰਵ ਉਨ੍ਹਾਂ ਦੇ ਅਗੇ ਅਗੇ ਸੰਗੀਤ ਵਜਾਉਂਦੇ ਜਾਂਦੇ ਨੇ)

ਮਾਪਿਆਂ ਦਾ ਕੁਲ ਪਿਆਰ
ਸੰਜਨਾ-ਸੂਰਜ ਲਈ

ਕੁਦਰਤ ਦਾ ਕੁਲ ਦੁਲਾਰ
ਸੰਜਨਾ ਸੂਰਜ ਲਈ।

ਰਚਨਾ : (ਸੂਰਜ ਦੇ ਰੱਥ ਨੂੰ ਦੂਰ ਜਾਂਦਿਆਂ ਤਕ ਕੇ) ਜੀਉਂਦੇ ਵਸਦੇ ਰਹਿਣ ਸਦੀਆਂ ਤਕ ਮੇਰੇ ਲਾਡਲੇ! ਜੀਉਂਦੇ ਵਸਦੇ ਰਹਿਣ!

ਹਵਨ ਕੁੰਡ ਦੀ ਅਗਨੀ ਦਾ ਜਿਹੜਾ ਭਾਗ ਸੂਰਜ ਦੇ ਹਥ ਵਿਚ ਰਖ ਦਿਤਾ ਗਿਆ ਸੀ, ਉਹਦੀ ਲਾਟ ਸੁਨਹਿਰੇ ਰੂਪ 'ਚ ਨਜ਼ਰ ਆ ਰਹੀ ਹੈ।

(ਜਿਸ ਵੇਲੇ ਵਿਸ਼ਵਕਰਮਾ ਅਤੇ ਰਚਨਾ ਹੋਰ ਲੋਕਾਂ ਨਾਲ ਆਸ਼ਰਮ ਦੇ ਵਿਸ਼ਾਲ ਮੰਡਪ ਵਲ ਪਰਤਣ ਲਗਦੇ ਨੇ ਤਾਂ ਕੁਝ ਅਜਨਬੀ ਬੰਦੇ ਕਾਹਲੀ ਨਾਲ ਅਗੇ ਵਧਦੇ ਨੇ—

ਪਹਿਲਾ : ਲਉ ਵਿਸ਼ਵ ਰੂਪ ਆ ਗਿਆ ਜੇ

ਦੂਸਰਾ : ਅਸੀਂ ਕੁਝ ਕੁ ਦੇਰੀ ਨਾਲ ਪੁਜੇ ਹਾਂ

ਤੀਸਰਾ : ਹੁਣ ਇਹਨੂੰ ਸੰਜਨਾ ਪਿਛੇ ਤੋਰ ਦੇਣਾ। ਇਹ ਤਿਆਰ ਹੈ!

(ਵਿਸ਼ਵ ਕਰਮਾ ਅਤੇ ਰਚਨਾ ਪਰਤਕੇ ਵੇਖਦੇ ਨੇ— ਇਕ ਬੰਦੇ ਨੇ ਹੱਥ ਵਿਚ ਥਾਲੀ ਫੜੀ ਹੋਈ ਹੈ ਜਿਸ ਵਿਚ ਵਿਸ਼ਵਰੂਪ ਦਾ ਸਿਰ ਪਿਆ ਹੈ)

ਰਚਨਾ : ਹਾਏ ਮੇਰਾ ਪੁਤਰ!

ਵਿਸ਼ਵਕਰਮਾ : ਇਹ ਕਿਸ ਪਾਪੀ ਦੀ ਕਰਤੂਤ ਹੈ?

ਪਹਿਲਾ : ਜੀ, ਇਹ ਇੰਦਰ ਨੇ ਭੇਜਿਐ

ਦੂਸਰਾ : ਜੀ, ਉਨ੍ਹਾਂ ਨੇ ਵਿਸ਼ਵਰੂਪ ਦਾ ਸਿਰ ਆਪਣੀ ਤਲਵਾਰ-ਪਰੰਜ ਨਾਲ ਵਢਿਐ!

ਤੀਸਰਾ : ਕਿਉਂਕਿ ਜੀ, ਵਿਸ਼ਵਰੂਪ ਬ੍ਰਹਿਸਪਤੀ ਜੀ ਦੀ ਗੈਰ ਹਾਜ਼ਰੀ ਵਿਚ ਇੰਦਰ ਦਾ ਪੁਰੋਹਿਤ ਬਣ ਬੈਠਾ ਸੀ! ਅਤੇ ਦੇਵਤਿਆਂ ਨਾਲ ਸਾਡੇ ਵਰਗੇ ਲੋਕਾਂ ਨੂੰ ਵੀ ਤ੍ਰਿਪਤ ਕਰ ਰਿਹਾ ਸੀ! ਝੱਲਾ!

ਵਿਸ਼ਵਕਰਮਾ : ਇੰਦਰ ਨੇ ਆਪਣੇ ਪੁਰੋਹਿਤ ਦਾ ਹੀ ਕਤਲ ਕਰ ਦਿਤਾ?

ਰਚਨਾ : ਮੈਂ ਇੰਦਰ ਨੂੰ ਕਦੀ ਮਾਫ ਨਹੀਂ ਕਰਾਂਗੀ।

(ਆਪਣੇ ਪਤੀ ਨੂੰ)

ਤੁਸੀਂ ਕੀ ਸੋਚ ਰਹੇ ਹੋ? ਕੀ ਇੰਦਰ ਸਾਨੂੰ ਧਰਤੀ ਤੇ ਜੀਉਣ ਨਹੀਂ ਦੇਵੇਗਾ? ਅਜ ਮੇਰੀ ਬੇਟੀ ਦੇ ਵਿਆਹ ਵੇਲੇ ਇੰਦਰ ਨੇ ਮੇਰੇ ਪੁਤਰ ਵਿਸ਼ਵਰੂਪ ਨੂੰ ਕਤਲ ਕਰ ਦਿਤੈ। ਬੋਲਦੇ ਨਹੀਂ?

ਵਿਸ਼ਕਰਮਾ : ਮੈਂ ਕੁਝ ਸੋਚ ਰਿਹਾ ਹਾਂ।

ਰਚਨਾ : ਕੀ ਇਹ ਸੋਚਣ ਦਾ ਮੌਕਾ ਹੈ? ਇੰਦਰ ਕੋਲੋਂ ਬਦਲਾ ਲਵੋ, ਉਹਦੀ ਰਾਜਧਾਨੀ ਅਮਰਾਵਤੀ ਦੀ ਇੱਟ ਨਾਲ ਇੱਟ ਵਜਾ ਦਿਉ!

ਵਿਸ਼ਵਕਰਮਾ—ਅਸੀਂ ਉਸਾਰੀ ਕਰਦੇ ਹਾਂ, ਨਾਸ ਨਹੀਂ ਕਰਦੇ। ਉਸਰੱਈਏ ਵਿਨਾਸ਼ਕ ਹੋ ਗਏ ਤਾਂ ਵਿਸ਼ਵ ਤਬਾਹ ਹੋ ਜਾਵੇਗਾ? ਰਚਨਾ!

ਰਚਨਾ : ਪਰ ਜੇਕਰ ਸਾਡਾ ਹੀ ਵਿਨਾਸ਼ ਹੋਣ ਲਗ ਪਵੇ?

ਵਿਸ਼ਵਕਰਮਾ : ਮੈਂ ਇਕ ਮਾਂ ਦੇ ਦਰਦ ਨੂੰ ਸਮਝਦਾ ਹਾਂ, ਰਚਨਾ! ਪੂਰੀ ਤਰ੍ਹਾਂ ਸਮਝਦਾ ਹਾਂ...

ਰਚਨਾ : ਜਿਸ ਮਾਂ ਦਾ ਪੁਤਰ ਕਤਲ ਕਰ ਦਿਤਾ ਜਾਵੇ, ਉਹਨੂੰ ਤੁਸੀਂ ਗੱਲਾਂ ਨਾਲ ਹੀ ਪਰਚਾ ਦਿਉਗੇ?

ਵਿਸ਼ਵਕਰਮਾ : ਕੀ ਮਾਵਾਂ ਚਾਹੁੰਣਗੀਆਂ ਕਿ ਅਸੀਂ ਉਸਰੱਈਆਂ ਦਾ ਕੰਮ ਛਡ ਕੇ ਘਾਤਕਾਂ ਦੀ ਭੂਮਿਕਾ ਨਿਭਾਈਏ? ਦਸ ਮੈਨੂੰ?

(ਉਹ ਅਗੇ ਵਧਕੇ ਅਜਨਬੀ ਬੰਦਿਆਂ ਕੋਲੋਂ ਉਹ ਥਾਲੀ ਫੜ ਲੈਂਦਾ ਹੈ, ਜਿਸ ਵਿਚ ਵਿਸ਼ਵਰੂਪ ਦਾ ਸੀਸ ਪਿਆ ਹੈ।) ਮੈਨੂੰ ਜੀਵਨ ਵਿਚ ਇਹ ਦਿਨ ਵੀ ਦੇਖਣਾ ਪੈਣਾ ਸੀ!

(ਵਿਸ਼ਵਰੂਪ ਨੂੰ ਪਲੋਸਦਾ ਹੈ!)

(ਰੋਹ ਨਾਲ)

ਮੈਂ ਵਿਸ਼ਵਰੂਪ ਦੇ ਸੀਸ ਦੀ ਸਹੁੰ ਖਾ ਕੇ ਕਹਿੰਦਾ ਹਾਂ ਕਿ ਮੈਂ ਇੰਦਰ ਦੀ ਉਸ ਪਰੰਜ ਤਲਵਾਰ ਦਾ ਖੁਰਾ ਖੋਜ ਮਿਟਾ ਦਿਆਂਗਾ ਜਿਸ ਨਾਲ ਉਹਨੇ ਮੇਰੇ ਪੁਤਰ ਦਾ ਕਤਲ ਕੀਤਾ ਹੈ!

ਰਚਨਾ : ਇਹੋ ਹੀ ਨਹੀਂ, ਜਿਥੇ ਜਿਥੇ ਮੇਰੇ ਪੁਤਰ ਦੇ ਲਹੂ ਦਾ ਤੁਪਕਾ ਡੁਲ੍ਹਿਆ ਹੈ, ਉਥੇ ਉਥੇ ਇੰਦਰ ਦਾ ਲਹੂ ਵੀ ਡੁਲ੍ਹੇਗਾ ਅਤੇ ਇੰਦਰਾਣੀ ਆਪਣੇ ਖਸਮ ਦੀ ਲਾਸ਼ ਨੂੰ ਲੈ ਕੇ ਦਰ-ਬਦਰ ਭਟਕੇਗੀ!

ਵਿਸ਼ਵਕਰਮਾ : ਤਥਾ ਅਸਤੂ!

ਪਹਿਲਾ ਬੰਦਾ : ਸਾਨੂੰ ਕੀ ਆਦੇਸ਼ ਹੈ?

ਦੂਸਰਾ : ਅਸੀਂ ਇੰਦਰ ਜੀ ਨੂੰ ਕੀ ਕਹੀਏ?

ਤੀਸਰਾ : ਇੰਦਰ ਜੀ ਮਹਾਰਾਜ ਨੇ ਕਿਹਾ ਸੀ ਕਿ ਹੁਣ ਮੈਂ ਵਿਸ਼ਵਕਰਮਾ ਜੀ ਨਾਲ ਸੁਲਾਹ ਲਈ ਤਿਆਰ ਹਾਂ! ਸਦੀਆਂ ਪੁਰਾਣਾ ਵੈਰ-ਵਿਰੋਧ ਖਤਮ ਕਰ ਦੇਈਏ!

ਵਿਸ਼ਵਕਰਮਾ : ਤੁਸੀਂ ਜਾਵੋ! (ਤਿੰਨੇ ਵਿਅਕਤੀ ਚਲੇ ਜਾਂਦੇ ਹਨ) (ਜੋਸ਼ ਨਾਲ) ਇੰਦਰ ਨੂੰ ਕਹਿ ਦੇਣਾ ਕਿ ਹੱਥ ਵਿਚ ਲਹੂ ਦੀ ਲਿਬੜੀ ਹੋਈ ਤਲਵਾਰ ਫੜਕੇ ਸੁਲਾਹ ਨਹੀਂ ਹੋ ਸਕਦੀ। ਹੁਣ ਸੁਲਾਹ ਸਫਾਈ ਦੀਆਂ

ਗੱਲਾਂ ਖਤਮ ਹੋ ਗਈਆਂ। ਮੈਨੂੰ ਅਫਸੋਸ ਹੈ ਕਿ ਉਸ ਦੀ ਜਿਹੜੀ ਰਾਜਧਾਨੀ ਅਮਰਾਵਤੀ ਮੈਂ ਆਪਣੇ ਹੱਥੀਂ ਉਸਾਰ ਕੇ ਦਿੱਤੀ ਸੀ, ਉਸ ਦਾ ਵਿਨਾਸ਼ ਮੇਰੇ ਕੋਲੋਂ ਹੀ ਹੋਵੇਗਾ।

ਰਚਨਾ : ਹੁਣ ਤੇ ਮੈਂ ਖੂਨ ਦਾ ਬਦਲਾ ਖੂਨ ਨਾਲ ਲਵਾਂਗੀ! ਮੈਨੂੰ ਵਿਸ਼ਵ ਦੀ ਕੋਈ ਸ਼ਕਤੀ ਨਹੀਂ ਰੋਕ ਸਕਦੀ!

ਵਿਸ਼ਵਕਰਮਾ : ਤੂੰ ਨਾ ਬੋਲ! ਰਚਨਾ

ਰਚਨਾ : ਕਿਉਂ? ਮੇਰਾ ਪੁਤਰ ਕਤਲ ਹੋ ਗਿਐ ਤੇ ਮੈਂ ਨਾ ਬੋਲਾਂ? ਇਕ ਮਾਂ ਹੋ ਕੇ ਨਾ ਬੋਲਾਂ?

ਵਿਸ਼ਵਕਰਮਾ : ਔਰਤਾਂ ਨੂੰ ਚਾਹੀਦੈ, ਉਹ ਕਲ੍ਹਾ-ਕਲੇਸ਼ ਤੋਂ ਦੂਰ ਰਹਿਣ! ਵੈਰ-ਭਾਵ ਨੂੰ ਘਰਾਂ ਵਿਚ ਨਾ ਪ੍ਰਵੇਸ਼ ਕਰਨ ਦੇਣ! ਅਤੇ ਸਦਭਾਵਨਾ ਕਾਇਮ ਰਖਣ।

ਰਚਨਾ : ਆਪਣਾ ਪੁਤਰ ਮਰਵਾਕੇ ਮੈਂ ਸੁਲਾਹ ਸਫਾਈ ਦੀ ਗੱਲ ਨਹੀਂ ਸੋਚ ਸਕਦੀ। ਸਦ ਭਾਵਨਾ ਨਹੀਂ ਕਾਇਮ ਰਖ ਸਕਦੀ...ਸੁਣ ਲਵੋ ਤੁਸੀਂ...

ਵਿਸ਼ਵਕਰਮਾ : ਚੰਗਾ ਫੇਰ ਤੂੰ ਜੋ ਚਾਹੁੰਦੀ ਏਂ, ਉਹੋ ਹੀ ਹੋਵੇਗਾ। ਇਕ ਮਾਂ ਨੂੰ ਦੁਖੀ ਕਰਕੇ ਕੋਈ ਵੀ ਵਿਅਕਤੀ ਸੁਖੀ ਨਹੀਂ ਰਹਿ ਸਕਦਾ! ਭਾਵੇਂ ਉਹ ਇੰਦਰ ਹੀ ਹੋਵੇ!

(ਰਚਨਾ ਅਗੇ ਵਧਕੇ ਆਪਣੇ ਪੁਤਰ ਵਿਸ਼ਵਰੂਪ ਦੇ ਧੜਹੀਨ ਸਿਰ ਨੂੰ ਪਲੋਸਦੀ ਹੈ—)

ਵਿਸ਼ਵਕਰਮਾ ਉਸ ਨੂੰ ਪਿਪਲ ਦੇ ਬਿਰਛ ਹੇਠਲੇ ਥੜ੍ਹੇ ਤੇ ਰਖ ਦਿੰਦਾ ਹੈ।

ਰਚਨਾ : ਤੂੰ ਅਨਿਆਈ ਮੌਤੇ ਮਰਿਆ ਏਂ ਪੁਤਰ! ਤੇਰੇ ਕੋਲ ਵੀ ਤਲਵਾਰ ਹੁੰਦੀ ਤਾਂ ਮੈਂ ਵੇਖਦੀ, ਇੰਦਰ ਤੈਨੂੰ ਕਿਵੇਂ ਕਤਲ ਕਰ ਦਿੰਦਾ? ਮੇਰੇ ਨਿਹੱਥੇ ਪੁੱਤਰ ਨੂੰ ਮਾਰ ਕੇ ਇੰਦਰ ਨੇ ਕਿਹੜੀ ਸੂਰਮਗਤੀ ਵਿਖਾਈਐ?

ਵਿਸ਼ਵਕਰਮਾ : ਅਸੀਂ ਕਾਰੀਗਰ ਲੋਕ ਹਾਂ। ਅਸੀਂ ਸਦਾ ਇਹੋ ਹੀ ਚਾਹੁੰਦੇ ਹਾਂ ਕਿ ਜਾਬਰ ਲੋਕ ਨਿਹੱਥੇ ਲੋਕਾਂ ਤੇ ਤਲਵਾਰਾਂ ਚਲਾਣ ਦੀ ਬਜਾਏ, ਆਪਣੇ ਹੱਥਾਂ ਨਾਲ ਕਾਰੀਗਰੀ ਦੇ ਜੌਹਰ ਵਿਖਾਣ...ਧਰਤੀ ਦੀ ਸੁੰਦਰਤਾ ਵਿਚ ਵਾਧਾ ਕਰਨ...ਪਰ

ਰਚਨਾ : ਤਾਂ ਕੀ ਤੁਸੀਂ...ਤੁਸੀਂ...?

ਵਿਸ਼ਵਕਰਮਾ : ਮੈਂ ਇੰਦਰ ਨੂੰ ਸਬਕ ਜ਼ਰੂਰ ਸਿਖਾਵਾਂਗਾ... ਤੂੰ ਵੇਖਦੀ ਜਾਵੀਂ ਮੇਰੀ ਰਚਨਾ...ਮੈਂ ਵੀ ਤਾਂ ਇਕ ਪਿਤਾ ਹਾਂ...

ਰਚਨਾ : (ਡੁਸਕਦੀ ਹੋਈ) ਆਪਣੇ ਪੁਤਰ ਦੇ ਮਰਨ ਤੋਂ ਪਹਿਲਾਂ ਮੈਂ ਕਿਉਂ ਨਾ ਗਰਕ ਗਈ

ਵਿਸ਼ਵਕਰਮਾ : (ਗੰਭੀਰ ਹੋ ਕੇ) ਰਚਨਾ! ਸ਼ਹੀਦ ਵਾਸਤੇ ਵਿਰਲਾਪ ਕਰਨਾ ਨਹੀਂ ਸੋਭਦਾ।

ਤੇਰੇ ਇਨ੍ਹਾਂ ਖਾਰੇ ਹੰਝੂਆਂ ਨਾਲ ਜਿਹੜੀ ਨਦੀ ਬਣ ਜਾਵੇਗੀ, ਤੇਰਾ ਪੁਤਰ ਉਹਨੂੰ ਪਾਰ ਕਰਕੇ ਬੈਕੁੰਠ ਧਾਮ ਵਿਚ ਨਹੀਂ ਜਾ ਸਕੇਗਾ! ਚੁਪ ਕਰ!

ਰਚਨਾ : ਪਰ ਇੰਦਰ ਤੋਂ ਬਦਲਾ ਲਏ ਬਗੈਰ ਮੇਰੇ ਹੰਝੂ ਨਹੀਂ ਸੁਕ ਸਕਦੇ। ਬਿਲਕੁਲ ਨਹੀਂ।

ਵਿਸ਼ਵਕਰਮਾ : ਮੈਂ ਸਭ ਕੁਝ ਹੀ ਕਰਾਂਗਾ। ਪਹਿਲਾਂ ਮੈਨੂੰ ਵਿਸ਼ਵਰੂਪ ਦਾ ਵਿਧੀ ਪੂਰਵਕ ਦਾਹ-ਸੰਸਕਾਰ ਕਰ ਲੈਣ ਦੇ!

(ਸੋਗੀ ਧੁਨਾਂ ਕੰਬਦੀਆਂ ਹਨ)

## ਦ੍ਰਿਸ਼-ਦੂਸਰਾ

ਸ਼ਿਵਾਲਕ ਪਰਬਤ ਦੇ ਸਿਖਰ ਤੇ ਵਰਿਤਰਾਸੁਰ ਦਾ ਭਵਨ।

ਸ਼ਾਮ ਦਾ ਵੇਲਾ—

ਵਰਿਤਰਾਸੁਰ ਹੱਥ ਵਿਚ ਨੰਗੀ ਤਲਵਾਰ ਲੈ ਕੇ ਸ਼ਿਵਾਲਿਕ ਤੇ ਗਸ਼ਤ ਕਰ ਰਿਹਾ ਹੈ—ਜਿਵੇਂ ਕੋਈ ਤੂਫਾਨ ਝੂਲ ਰਿਹਾ ਹੋਵੇ!

ਵਰਿਤਰਾਸੁਰ—

ਸੂਰਜ ਡੁਬ ਰਿਹਾ ਹੈ...ਸੂਰਜ ਦੇ ਡੁਬਣ ਨਾਲ ਹੀ ਪ੍ਰਿਥਵੀ ਤੇ ਕਾਲੀ ਬੋਲੀ ਰਾਤ ਛਾ ਜਾਵੇਗੀ।

ਫੇਰ ਪਤਾ ਨਹੀਂ ਦਿਨ ਚੜ੍ਹੇ ਕਿ ਨਾ

ਹਰ ਰੋਜ਼ ਸੂਰਜ ਉਗਦਾ ਹੈ ਅਤੇ ਰਾਤ ਵੇਲੇ ਪ੍ਰਿਥਵੀ ਤੋਂ ਥੱਲੇ ਲਹਿ ਜਾਂਦਾ ਹੈ। ਸੂਰਜ ਵਰਗੇ ਦੇਵਤੇ ਨੂੰ ਵੀ ਪਤਾ ਹੈ ਕਿ ਸ਼ਾਮ ਵੇਲੇ ਉਹਦੇ ਤਪ ਤੇਜ ਨੂੰ ਰਾਤ ਦਾ ਹਨੇਰਾ ਗ੍ਰਸ ਲੈਂਦਾ ਹੈ......ਪਰ ਇਹ ਕੌਡੀ-ਕੌਡੀ ਦੇ ਦਰਜੇ ਦੇਵਤੇ, ਪਤਾ ਨਹੀਂ ਇਹਨਾਂ ਦਾ ਦਿਮਾਗ ਕਿਉਂ ਖਰਾਬ ਹੋ ਗਿਐ?

(ਏਧਰੋ-ਉਧਰ ਝੂਮਦਾ ਹੋਇਆ ਚਕਰ ਲਾਉਂਦਾ ਹੈ)

ਇਹ ਚਾਹੁੰਦੇ ਨੇ ਕਿ ਵਿਸ਼ਵ ਵਿਚ ਇਹਨਾਂ ਦੇ ਇਲਾਵਾ ਹੋਰ ਕੋਈ ਨਾ ਵਸੇ-ਰਸੇ...ਕਾਰਣ?

ਤਾਕਤ ਦਾ ਨਸ਼ਾ...ਇਹ ਤਾਕਤ ਦਾ ਨਸ਼ਾ ਵੀ ਅਜੀਬ ਵਸਤੂ ਹੈ। ਇਹ ਆਪਣੇ ਬਾਹੂਬਲ ਨਾਲ ਵਿਸ਼ਵ ਨੂੰ ਕਬਜ਼ੇ ਵਿਚ ਕਰ ਲੈਣਗੇ ?...ਅਸੰਭਵ ! ਵਰਿਤਰਾਸੁਰ ਹਾਲੇ ਜੀਊਂਦਾ ਹੈ।

ਅਜ ਮੇਰੇ ਕੋਲ ਇਹਨਾਂ ਨਾਲੋਂ ਬਹੁਤੇ ਮਾਰੂ ਹਥਿਆਰ ਨੇ। ਜੇਕਰ ਹਥਿਆਰਾਂ ਦੀ ਮਾਰ ਨਾਲ ਹੀ ਲੋਕਾਂ ਨੂੰ ਵਸ 'ਚ ਕੀਤਾ ਜਾ ਸਕਦਾ ਹੈ, ਤਦ ਮੈਂ ਵੀ ਕੁਝ ਚਿਰ ਵਿਚ ਹੀ ਸਮੁਚੇ ਬ੍ਰਹਿਮੰਡ ਨੂੰ ਆਪਣੇ ਕਬਜ਼ੇ ਵਿਚ ਕਰ ਲਵਾਂਗਾ। ਦੇਵਤਿਆਂ ਦਾ ਕਿਤੇ ਖੁਰਾ ਖੋਜ ਵੀ ਨਹੀਂ ਰਹੇਗਾ। ਮੇਰੇ 'ਚ ਅਥਾਹ ਸ਼ਕਤੀ ਹੈ ! ਕੁਦਰਤ ਵੀ ਮੇਰੇ ਤੇ ਮਿਹਰਬਾਨ ਐ !

ਫੇਰ ਮੈਨੂੰ ਪ੍ਰਜਾਪਤੀ ਵਿਸ਼ਵ ਕਰਮਾ ਜੀ ਦੀ ਵੀ ਆਸ਼ੀਰਵਾਦ ਪ੍ਰਾਪਤ ਹੈ। ਇੰਦਰ ਨੇ ਉਹਨਾਂ ਦੇ ਪੁਤਰ ਵਿਸ਼ਵ ਰੂਪ ਨੂੰ ਕਤਲ ਕਰਕੇ ਉਸ ਦਾ ਸਿਰ ਥਾਲੀ ਚ' ਰਖਕੇ ਭੇਜਿਆ। ਇੰਦਰ ਦੇ ਘੁਮੰਡੀ ਸਿਰ ਨੂੰ ਉਸ ਤਰ੍ਹਾਂ ਦੀ ਥਾਲੀ ਵੀ ਨਹੀਂ ਮਿਲੇਗੀ ! ਅਜ ਨਹੀਂ ਤਾਂ ਕਲ੍ਹ ਨੂੰ ਹੀ ਉਹ ਦ੍ਰਿਸ਼ ਵੀ ਲੋਕ ਵੇਖਣਗੇ !

ਮੈਂ ਬਦਲਾਂ ਵਾਂਗ ਆਕਾਸ਼ ਤੇ ਛਾ ਜਾਵਾਂਗਾ, ਅਤੇ ਦੇਵਤੇ ਵੇਖਣਗੇ ਕਿ ਕਦੀ ਪ੍ਰਿਥਵੀ ਤੇ ਸੂਰਜ ਵੀ ਨਹੀਂ ਚੜ੍ਹਣ ਦਿਆਂਗਾ ! ਅਤਿਆਚਾਰ ਦੀ ਵੀ ਕੋਈ ਹਦ ਹੁੰਦੀ ਐ !

ਮੈਂ ਹਰ ਪਾਸੇ ਵੇਖ ਰਿਹਾ ਹਾਂ, ਕਿਤੇ ਮੈਨੂੰ ਇੰਦਰ ਦਾ ਹਾਥੀ ਐਰਾਵਤ ਜਾਂ ਆਕਾਸ਼ੀ ਰਥ ਨਜ਼ਰ ਆ ਜਾਵੇ ! ਪਰ ਨਹੀਂ, ਇੰਦਰ ਭੱਜਕੇ ਅਮਰਾਵਤੀ ਦੀ ਕਿਸੇ ਗੁੱਠ ਵਿਚ ਜਾ ਲੁਕਿਆ ਹੈ। ਉਹਦਾ ਵਿਚਾਰ ਹੈ ਕਿ ਮੈਂ ਅਮਰਾਵਤੀ ਨੂੰ ਫਤਹਿ ਨਹੀਂ ਕਰ ਸਕਾਂਗਾ। (ਹਸਦਾ ਹੈ) ਇੰਦਰ ਆਪਣੇ ਦੀਦੇ ਪਾੜ-ਪਾੜ ਕੇ ਵੇਖੇਗਾ, ਇੰਦਰਾਣੀ ਮੇਰੇ ਪੈਰ ਧੋ ਕੇ ਮੈਨੂੰ ਆਪਣੀ ਸੇਜ ਵਲ ਲਿਜਾ ਰਹੀ ਹੋਵੇਗੀ...। ਇਥੇ ਸੈਂਕੜੇ ਇੰਦਰ ਆਏ ਤੇ ਗਏ...

ਮੈਂ ਪ੍ਰਭਾਤ ਤੋਂ ਪਹਿਲਾਂ ਹੀ ਅਮਰਾਵਤੀ ਨੂੰ ਤਹਿਸ ਨਹਿਸ ਕਰ ਦਿਆਂ...

ਅਮਰਾਵਤੀ ਵਿਚ ਵਗਦੀਆਂ ਦੁੱਧ ਅਤੇ ਸ਼ਹਿਦ ਦੀਆਂ ਨਦੀਆਂ ਲਹੂ ਨਾਲ ਭਰ ਜਾਣਗੀਆਂ ਪਰ ਲਹੂ ਦੀਆਂ ਉਨ੍ਹਾਂ ਨਦੀਆਂ-ਨਾਲ ਵੀ ਇੰਦਰ ਦਾ ਪਾਪ ਨਹੀਂ ਧੋਤਾ ਜਾ ਸਕਦਾ...

ਹਾ...ਹਾ...ਹਾ

ਕਿਥੇ ਹੈ ਇੰਦਰ ਦਾ ਆਕਾਸ਼ੀ ਰਥ ?

(ਜ਼ੋਰ ਨਾਲ ਹਸਦਾ ਹੈ, ਜਿਵੇਂ ਕਿ ਬਦਲ ਗਰਜਦੇ ਨੇ।)

ਜੇਕਰ ਇੰਦਰ ਮੇਰੇ ਨਾਲ ਟੱਕਰ ਲੈਣ ਲਈ ਬਾਹਰ ਨਹੀਂ ਨਿਕਲਦਾ, ਤਾਂ ਮੈਂ ਖੁਦ ਹੀ ਉਹਦੇ ਨਾਲ ਟੱਕਰ ਲਵਾਂਗਾ !...

ਚਲਦਾ ਹਾਂ, ਆਪ ਹੀ ਅਮਰਾਵਤੀ ਵਲ ਚਲਦਾ ਹਾਂ। ਅਮਰਾਵਤੀ ਕਿਹੜੀ ਦੂਰ ਐ !

ਵਿਸ਼ਵ ਕਰਮਾ ਜੀ ਦਾ ਬਖ਼ਸ਼ਿਆ ਹੋਇਆ ਵਿਮਾਨ ਮੈਨੂੰ ਪਲਾਂ ਵਿਚ ਵੀ ਉੱਚੇ ਆਕਾਸ਼ਾਂ ਵਿਚ ਲੈ ਜਾਵੇਗਾ।

(ਵਿਮਾਨ ਦੇ ਚਲਣ ਦੀ ਗੂੰਜ)

## ਦ੍ਰਿਸ਼ ਤੀਸਰਾ

ਕੈਲਾਸ ਪਰਬਤ ਦੇ ਉਪਰ ਇੰਦਰ ਦੀ ਵਿਸ਼ਾਲ ਨਗਰੀ, ਇੰਦਰਾਪੁਰੀ ?

ਇੰਦਰਾਪੁਰੀ ਦੀ ਰਾਜਧਾਨੀ ਅਮਰਾਵਤੀ ਵਿਚ ਪ੍ਰਭਾਤ ਦਾ ਸੂਰਜ ਉਦੇ ਹੋ ਰਿਹਾ ਹੈ !

ਪਰ ਨਗਰ ਵਿਚ ਸ਼ੁਭ ਆਗਮਨ ਦੇ ਸੰਖ ਅਤੇ ਨਾਦ ਨਗਾਰੇ ਵਜਣ ਦੀ ਥਾਂ ਸੋਗ ਦੀ ਥਿਰਕਣ ਸਰਸਰਾਹਟ ਕਰ ਰਹੀ ਮਹਿਸੂਸ ਹੁੰਦੀ ਹੈ। ਜਿਵੇਂ ਅਮਰਾਵਤੀ ਤੇ ਕੋਈ ਘੋਰ ਸੰਕਟ ਆ ਗਿਆ ਹੋਵੇ !

ਇੰਦਰ ਅਤੇ ਇੰਦਰਾਣੀ ਆਪਣੇ ਭਵਨ ਦੀ ਉਚੇਰੀ ਖਿੜਕੀ ਵਿਚੋਂ ਅਮਰਾਵਤੀ ਦੇ ਸਮੁੱਚੇ ਦ੍ਰਿਸ਼ ਨੂੰ ਵੇਖ ਕੇ ਪਰੇਸ਼ਾਨ ਹੋ ਰਹੇ ਹਨ—

ਇੰਦਰਾਣੀ : ਸੁਆਮੀ ਜੀ, ਅਜ ਮੈਨੂੰ ਲਗਦੈ ਜਿਵੇਂ ਅਮਰਾਵਤੀ ਤੇ ਕੋਈ ਮੁਸੀਬਤ ਟੁਟਣ ਵਾਲੀ ਐ।

ਇੰਦਰ : ਤੂੰ ਕਿਵੇਂ ਜਾਣਿਐ ਮੇਰੀ ਪਿਆਰੀ ਸੁਚੀ ?

ਇੰਦਰਾਣੀ : ਖਤਰੇ ਦੀ ਕਨਸੋ ਮਰਦਾਂ ਨਾਲੋਂ ਔਰਤਾਂ ਨੂੰ ਪਹਿਲਾਂ ਮਿਲ ਜਾਂਦੀ ਐ !

ਇੰਦਰ : ਹਾਂ, ਇਹ ਤਾਂ ਹੈ ਹੀ।

ਇੰਦਰਾਣੀ : ਤਦੇ ਹੀ ਮੈਂ ਕਹਿ ਰਹੀ ਹਾਂ ਕਿ...

ਇੰਦਰ : ਮੈਂ ਵੇਖ ਰਿਹਾ ਹਾਂ, ਨਗਰ 'ਚ ਵਿਚਰ ਰਹੇ ਦੇਵ, ਗੰਧਰਵ, ਅਪਸਰਾਵਾਂ ਅਤੇ ਉਹਨਾਂ ਦੇ ਟਹਿਲੀਏ ਘਬਰਾਏ ਹੋਏ, ਪਰੇਸ਼ਾਨ ਹਾਲਤ ਵਿਚ ਏਧਰੋਂ ਉਧਰ ਘੁੰਮ ਰਹੇ ਨੇ ! ਪਤਾ ਨਹੀਂ ਕੀ ਗੱਲ

ਐ ?

ਇੰਦਰਾਣੀ : ਹਾਂ; ਜਿਵੇਂ, ਉਹ ਕੋਈ ਸੁਰਖਿਅਤ ਸਥਾਨ ਲਭ ਰਹੇ ਹੋਣ।

ਇੰਦਰ : ਤਾਂ ਕੀ ਅਮਰਾਵਤੀ ਸੁਰਖਿਅਤ ਸਥਾਨ ਨਹੀਂ ਰਿਹਾ ?

ਇੰਦਰਾਣੀ : ਮੈਨੂੰ ਲਗਦੈ, ਨਹੀਂ ਰਿਹਾ !

ਨਾਲੇ ਉਹ ਲੋਕ ਨਿਹੱਥੇ ਨੇ...ਉਹਨਾਂ ਕੋਲ ਹਥਿਆਰ ਨਹੀਂ, ਆਪਣੀ ਰਖਿਆ ਕਿਵੇਂ ਕਰਨਗੇ ?

ਇੰਦਰ : ਮੈਂ ਅਕਾਸ਼ ਵਿਚ ਗਮਨ ਕਰਕੇ ਵੇਖਦਾ ਹਾਂ, ਕੌਣ ਉਹਨਾਂ ਨੂੰ ਭੈਭੀਤ ਕਰ ਰਿਹਾ ਹੈ ! ਮੈਂ ਆਪਣੇ ਹਥਿਆਰਾਂ ਨਾਲ ਉਹਨਾਂ ਦੀ ਰਖਿਆ ਕਰਾਂਗਾ।

(ਇੰਦਰ ਅਗਲੇ ਪਲ ਹੀ ਆਪਣੇ ਅਕਾਸ਼ੀ ਰਥ ਵਿਚ ਬੈਠ ਕੇ ਕੈਲਾਸ ਪਰਬਤ ਦੀਆਂ ਚੋਟੀਆਂ ਵਲ ਨਜ਼ਰ ਮਾਰਦਾ ਹੈ)

(ਕੈਲਾਸ ਦੀ ਉੱਚੀ ਚੋਟੀ ਤੇ ਖਲੋਤਾ ਹੋਇਆ ਵਰਿਤਰਾਸੁਰ ਇੰਦਰ ਵਲ ਤਕਕੇ ਲਲਕਾਰ ਰਿਹਾ ਹੈ)

ਵਰਿਤਰਾਸੁਰ : ਇੰਦਰ ! ਅਜ ਤੇਰੀ ਅਮਰਾਵਤੀ ਤੇ ਚੜ੍ਹਣ ਵਾਲਾ ਇਹ ਆਖਰੀ ਸੂਰਜ ਹੋਵੇਗਾ ! ਅਜ ਸੂਰਜ ਦੇ ਸਿਖਰ ਤਕ ਪੁਜਣ ਸਾਰ ਹੀ ਮੈਂ ਅਮਰਾਵਤੀ ਦਾ ਸੁਆਮੀ ਹੋਵਾਂਗਾ, ਨਹੀਂ ਤੇ ਇਦਰਾਪੁਰੀ ਤਬਾਹ ਹੋ ਚੁਕੀ ਹੋਵੇਗੀ ! ਤੂੰ ਵੇਖਦਾ ਜਾਵੀਂ !

ਇੰਦਰ : ਤੂੰ ਕੀ ਚੀਜ਼ ਏਂ ?

ਵਰਿਤਰਾਸੁਰ : ਮੈਂ ਤੇਰਾ ਕਾਲ ਹਾਂ

ਇੰਦਰ : ਮੈਨੂੰ ਕਾਲ ਨਹੀਂ ਪੋਹ ਸਕਦਾ

ਵਰਿਤਰਾਸੁਰ : ਹੁਣ ਪੋਹ ਸਕਦਾ ਏ

ਇੰਦਰ : ਕਿਉਂ ?

ਵਰਿਤਰਾਸੁਰ : ਤੂੰ ਪ੍ਰਜਾਪਤੀ ਵਿਸ਼ਵਕਰਮਾ ਦੇ ਪੁਤਰ ਅਤੇ ਆਪਣੇ ਪੁਰੋਹਿਤ ਵਿਸ਼ਵਰੂਪ ਨੂੰ ਕਤਲ ਜੁ ਕਰ ਦਿਤਾ ਏ।

ਇੰਦਰ : ਉਹ ਛਲ ਨਾਲ ਪੁਰੋਹਿਤ ਬਣਿਆ ਸੀ।

ਵਰਿਤਰਾਸੁਰ : ਫੇਰ ਵੀ ਉਹ ਪੁਰੋਹਿਤ ਦੀ ਗੱਦੀ ਤੇ ਬੈਠਾ ਸੀ। ਤੈਨੂੰ ਇਹ ਗੱਲ ਨਹੀਂ ਸੀ ਭਾਈ ਤਾਂ ਉਹਨੂੰ ਪੁਰੋਹਿਤ ਸਭਾ 'ਚ ਦੰਡ ਦਿਤਾ ਜਾ ਸਕਦਾ ਸੀ, ਤਲਵਾਰ ਚੁਕਣ ਦਾ ਕੀ ਕੰਮ ? ਵਿਸ਼ਵਰੂਪ ਨੂੰ ਮਾਰਨ ਨਾਲ ਤੈਨੂੰ ਬ੍ਰਹਮ ਹਤਿਆ ਦਾ ਪਾਪ ਲਗਾ ਏ !

ਇੰਦਰ : ਉਹ ਪਾਪ ਮੈਂ ਆਪਣੇ ਕੁਲ ਪੁਰੋਹਿਤ ਬ੍ਰਹਿਸਪਤੀ ਜੀ ਦੀ ਕਿਰਪਾ ਨਾਲ ਬਖ਼ਸ਼ਾ ਲਿਆ ਸੀ।

ਵਰਿਤਰਾਸੁਰ : ਬ੍ਰਹਿਸਪਤੀ ਤਾਂ ਤੇਰਾ ਅੰਨ ਖਾਂਦੈ। ਉਹ
ਕੋਲੋਂ ਜਿਹੜਾ ਮਰਜ਼ੀ ਫੈਸਲਾ ਕਰਵਾ ਲੈ ! ਆਪ
ਹੱਕ ਵਿਚ ਜਿਹੜਾ ਮਰਜ਼ੀ ਆਦੇਸ਼ ਪਤਰ ਜਾ
ਕਰਵਾ ਲੈ...ਬ੍ਰਹਿਸਪਤੀ ਕਦੋਂ ਤੋਂ ਪਾਪ ਬਖਸ਼ਣ
ਯੋਗ ਹੋ ਗਿਐ ? ਪਾਪ ਤਾਂ ਪਾਪ ਹੀ ਹੈ...! ਇ
ਨਿਹੱਥੇ ਵਿਅਕਤੀ ਨੂੰ ਕਤਲ ਕਰਨ ਦਾ ਪਾਪ ਤ
ਕਦੀ ਵੀ ਨਹੀਂ ਬਖਸ਼ਿਆ ਜਾ ਸਕਦਾ ! ਤੈ
ਚਾਹੀਦਾ ਸੀ, ਪ੍ਰਾਸ਼ਚਿਤ ਕਰਦਾ !

ਇੰਦਰ : (ਕਰੋਧ ਨਾਲ) ਤੂੰ ਕੌਣ ਏਂ ਉਏ ਮੈਨੂੰ ਇ
ਸਿਖਿਆ ਦੇਣ ਵਾਲਾ ?

ਜਰਿਤਰਾਸੁਰ : ਮੈਂ ਤੇਰਾ ਕਾਲ ਹਾਂ; ਵਰਿਤਰਾਸੁਰ ਪ੍ਰਜਾਪਤੀ ਵਿਸ਼ਵਕਰਮਾ ਦੀ ਸਾਜੀ ਹੋਈ ਮਹਾ ਸ਼ਕਤੀ !

ਇੰਦਰ : (ਜ਼ੋਰ ਨਾਲ ਹੱਸ ਕੇ) ਮਹਾ ਸ਼ਕਤੀ ! ਮੇਰੇ ਇਲਾਵਾ ਇਥੇ ਹੋਰ ਕੋਈ ਮਹਾ ਸ਼ਕਤੀ ਨਹੀਂ ਹੋ ਸਕਦੀ। ਮੈਂ ਇੰਦਰ ਹਾਂ ! ਹਰ ਥਾਂ ਮੇਰੀ ਪੂਜਾ ਹੁੰਦੀ ਹੈ।

ਤੂੰ ਮੈਨੂੰ ਕਿਹੜੇ ਵਿਸ਼ਵ ਕਰਮਾ ਦਾ ਭੈ ਦਿੰਦਾ ਏਂ ?

ਵਰਿਤਰ : ਤੂੰ ਵਿਸ਼ਵ ਕਰਮਾ ਨੂੰ ਨਹੀਂ ਜਾਣਦਾ ?

ਇੰਦਰ : ਨਹੀਂ

ਵਰਿਤਰ : ਸਚ ਕਹਿੰਦਾ ਏਂ ?

ਇੰਦਰ : ਤੈਨੂੰ ਸਚ ਤੇ ਝੂਠ ਦੇ ਫਰਕ ਦੀ ਤਮੀਜ਼ ਵੀ ਹੈ ?

ਵਰਿਤਰ : ਤੇਰੇ ਨਾਲੋਂ ਵਧਕੇ

ਇੰਦਰ : ਪਰ ਮੈਂ ਤਾਂ ਤੇਰੇ ਵਰਗੇ ਤੁੱਛ ਜੀਵਾਂ ਨੂੰ ਹੀ ਨਹੀਂ ਜਾਣਦਾ।

ਵਰਿਤਰਾਸੁਰ : ਚਲ ਫੇਰ ਉਤਰ ਕੈਲਾਸ ਦੇ ਉੱਚੇ ਕਲਸਾਂ ਤੋਂ ਥੱਲੇ !

ਇੰਦਰ : ਕਿਉਂ ?

ਵਰਿਤਰਾਸੁਰ : ਮੈਂ ਤੇਰੇ ਨਾਲ ਦੋ-ਦੋ ਹੱਥ ਕਰਨੇ ਚਾਹੁੰਦਾ ਹਾਂ

ਇੰਦਰ : ਮੈਂ ਤੇਰੇ ਨਾਲ ਨਹੀਂ ਲੜ ਸਕਦਾ।

ਵਰਿਤਰਾਸੁਰ : ਕਿਉਂ ਨਹੀਂ ਲੜ ਸਕਦਾ ?

ਇੰਦਰ : ਮੈਂ ਕਿਹਾ ਨਹੀਂ, ਤੂੰ ਬਹੁਤ ਤੁੱਛ ਚੀਜ਼ ਏਂ। ਕੀੜੀ ਨਾਲੋਂ ਵੀ ਛੋਟੀ।

ਵਰਿਤਰਾਸੁਰ : ਫੇਰ ਵੀ ਮੈਂ ਤੇਰਾ ਨਾਸ ਕਰ ਦਿਆਂਗਾ, ਘੁਮੰਡੀ ਤੇ ਵਿਲਾਸੀ ਇੰਦਰ !

ਇੰਦਰ : (ਕਰੋਧ ਨਾਲ ਤਲਵਾਰ ਦਾ ਵਾਰ ਕਰਕੇ) ਲੈ ਫੇਰ ਵੇਖ ਕਿਸ ਦਾ ਨਾਸ ਹੁੰਦਾ ਹੈ। ਰੋਕ ਮੇਰਾ ਵਾਰ !

(ਪਰ ਉਸਦੀ ਤਲਵਾਰ ਪਰੰਜ ਵਰਿਤਰਾਸੁਰ ਦੀ ਤਲਵਾਰ ਨਾਲ ਟਕਰਾ ਕੇ ਟੁਕੜੇ ਟੁਕੜੇ ਹੋ ਕੇ ਬ੍ਰਹਿਮੰਡ ਵਿਚ ਖਿੰਡ ਜਾਂਦੀ ਹੈ)।

ਵਰਿਤਰਾਸੁਰ : ਕਿਥੇ ਹੈ ਤੇਰੀ ਪਰੰਜ ?

ਇੰਦਰ : ਇਹ ਕੀ ਹੋਇਐ ? ਮੇਰੀ ਤਲਵਾਰ ਕਿੱਧਰ ਗਈ ?

ਵਰਿਤਰਾਸੁਰ : ਲਿਆ ਕੋਈ ਹੋਰ ਹਥਿਆਰ ? ਏਸੇ ਤਲਵਾਰ ਨਾਲ ਹੀ ਤੂੰ ਵਿਸ਼ਵਕਰਮਾ ਜੀ ਦੇ ਪੁਤਰ ਨੂੰ ਕਤਲ ਕੀਤਾ ਸੀ ?...ਮੈਂ ਕਿਸੇ ਵੀ ਕਾਤਲ ਕੋਲ ਤਲਵਾਰ ਨਹੀਂ ਰਹਿਣ ਦੇਣੀ। ਜ਼ਾਬਰ ਹਥਿਆਰਾਂ ਨੂੰ ਕਲੰਕਿਤ ਕਰ ਦਿੰਦੇ ਨੇ !

ਇੰਦਰ : ਵਾਹਵਾ ! ਕੀ ਤੂੰ ਹਥਿਆਰ ਚਲਾ ਕੇ ਕਾਤਿਲ ਨਹੀਂ ਬਣੇਂਗਾ ? ਅਤੇ ਫੇਰ ਕਲੰਕਿਤ ਨਹੀਂ ਹੋਵੇਂਗਾ ?

ਵਰਿਤਰਾਸੁਰ : ਮੈਂ ਪਾਪੀਆਂ ਨੂੰ ਮਾਰਨ ਲਈ ਹਥਿਆਰ ਚੁਕੇ ਹਨ; ਮਾਸੂਮਾਂ ਨੂੰ ਤਬਾਹ ਕਰਨ ਲਈ ਨਹੀਂ !

ਇੰਦਰ : ਇਹ ਗੱਲ ਤੈਨੂੰ ਕਿਨੇ ਕਹੀਐ ?

ਵਰਿਤਰਾਸੁਰ : ਪ੍ਰਜਾਪਤੀ ਵਿਸ਼ਵਕਰਮਾ ਜੀ ਨੇ !...

ਤੁਸੀਂ ਦੇਵਤੇ ਕਹੇ ਜਾਣ ਵਾਲੇ ਜੀਵ ਘੁਮੰਡੀ, ਹਤਿਆਰੇ, ਵਿਲਾਸੀ ਅਤੇ ਦੁਰਾਚਾਰੀ ਹੋ ਗਏ ਹੋ। ਤੁਹਾਨੂੰ ਇਹ ਤਮੀਜ਼ ਨਹੀਂ ਰਹੀ ਕਿ ਤਲਵਾਰ ਦਾ ਵਾਰ ਕਿਸ ਤੇ ਕਰਨਾ ਹੈ, ਅਤੇ ਕਿਸ ਤੇ ਨਹੀਂ। ਹੁਣ ਮੈਂ ਤੁਹਾਡਾ ਬਾਹੂ-ਬਲ ਵੇਖਾਂਗਾ।

ਇੰਦਰ : (ਮਨ ਹੀ ਮਨ ਵਿਚ) ਵਰਿਤਰਾਸੁਰ ਦਾ ਮੁਕਾਬਲਾ ਕਰਨ ਲਈ ਦੇਵਤਿਆਂ ਦੀ ਸ਼ਕਤੀ ਸੰਗਠਿਤ ਕਰਨੀ ਪਵੇਗੀ। ਇਹ ਵੀ ਕੋਈ ਤਕੜੀ ਚੀਜ਼ ਲਗਦੀ ਐ ! ਇਹ ਕਿਧਰੋਂ ਟਪਕ ਪਿਐ ?

(ਪਿਛਾਂਹ ਵਲ ਪਰਤਦਾ ਹੈ)

ਵਰਿਤਰਾਸੁਰ : ਚੱਲੇ ਹੋ ! ਜਾਉ; ਹੋਰ ਹੱਥਿਆਰ ਲੈ ਕੇ ਆਵੋ !

ਮੈਂ ਨਿਹੱਥੇ ਇੰਦਰ ਤੇ ਵਾਰ ਨਹੀਂ ਕਰਨਾ। ਨਿਹੱਥੇ ਬੰਦੇ ਤੇ ਵਾਰ ਕਰਨਾ ਬੁਜ਼ਦਿਲੀ ਹੈ। ਮੈਂ ਯੁਧ ਖੇਤਰ ਵਿਚ ਲਲਕਾਰ ਕੇ ਤੁਹਾਡੇ ਸੀਰਮੇਂ ਪੀਵਾਂਗਾ। ਤੁਸੀਂ ਆਪਣੇ ਆਪ ਨੂੰ ਸਮਝਦ ਕੀ ਹੋ ? ਵਿਸ਼ਵਰੂਪ ਦੇ ਹਤਿਆਰਿਓ।

(ਜ਼ੋਰ ਨਾਲ ਹਸਦਾ ਹੈ, ਖੌਫਨਾਕ ਹਾਸਾ)

ਚਲਾ ਗਿਆ !

(ਹਵਾ ਵਿਚ ਤਲਵਾਰ ਲਹਿਰਾਉਂਦਾ ਹੈ)

ਅਜ ਮੈਨੂੰ ਆਪਣੀ ਸ਼ਕਤੀ ਦਾ ਪਤਾ ਲਗ ਗਿਆ ਹੈ। ਸੂਰਮੇਂ ਜਿਸ ਇੰਦਰ ਨੂੰ ਧਿਆਕੇ ਯੁਧ ਖੇਤਰ ਵਿਚ ਨਿਤਰਦੇ ਨੇ, ਉਹ ਮੇਰੇ ਸਾਹਮਣੇ ਨਹੀਂ ਖਲੋ ਸਕਿਆ ! ਚਲਾ ਗਿਆ !

ਕਿਉਂਕਿ ਉਹ ਹਤਿਆਰਾ ਹੋ ਗਿਐ। ਕਿੰਨੇ ਹੀ ਮਾਸੂਮ ਵਿਸ਼ਵ ਰੂਪਾਂ ਦੀ ਉਹਨੇ ਅਕਾਰਣ ਹੀ ਹਤਿਆ ਕੀਤੀ ਐ !

ਪ੍ਰਜਾਪਤੀ ਵਿਸ਼ਵ ਕਰਮਾ ਜੀ ਨੇ ਮੈਨੂੰ ਜਿਹੜੇ ਹਥਿਆਰ ਬਣਾਕੇ ਦਿਤੇ ਨੇ, ਉਹਨਾਂ ਨਾਲ ਇਹਨਾਂ ਪਾਪੀ ਦੇਵਤਿਆਂ ਦਾ ਨਾਸ ਕਰਾਂਗਾ। ਇਹ ਆਪਣੇ ਆਪ ਨੂੰ ਸਮਝਦੇ ਕੀ ਨੇ ?

(ਹਸਦਾ ਹੈ !)

ਅਮਰਾਵਤੀ ਤਾਂ ਮੈਂ ਅਜ ਹੀ ਜਿੱਤ ਲੈਣੀ ਹੈ !

ਜਿਸ ਹਵਾ ਮਹੱਲ ਵਿਚ ਬੈਠ ਕੇ ਇੰਦਰ ਮਹਾਨ ਰਿਸ਼ੀਆਂ ਮੁਨੀਆਂ ਦਾ ਜਪ-ਤਪ ਨਸ਼ਟ ਕਰਨ ਲਈ ਸਾਜ਼ਿਸ਼ਾਂ ਕਰਦਾ ਸੀ, ਉਸ ਦੀ ਇੱਟ ਨਾਲ ਇੱਟ ਵਜਾ ਦਿਆਂਗਾ !

(ਕੁਝ ਚਿਰ ਚੁਪ ਰਹਿਕੇ)

ਭਾਵੇਂ ਵਿਸ਼ਵਕਰਮਾ ਜੀ ਨੇ ਮੈਨੂੰ ਸਖਤੀ ਭਰੇ ਵਰਤਾਰੇ ਤੋਂ ਵਰਜਿਆ ਹੋਇਆ ਹੀ ਹੈ, ਪਰ ਇਹ ਦੇਵਤੇ ਨਰਮੀ ਦੀ ਭਾਸ਼ਾ ਵੀ ਤੇ ਨਹੀਂ ਸਮਝਦੇ।

(ਵਿਮਾਨ ਦੇ ਉਡਣ ਦੀ ਘੂਕਰ)

## ਦ੍ਰਿਸ਼ ਚੌਥਾ

ਸ਼ਾਮ ਦੇ ਡੁਬਣ ਨਾਲ ਹੀ ਬ੍ਰਹਿਮੰਡ ਵਿਚ ਮਾਸੂਮ ਔਰਤਾਂ, ਬੱਚਿਆਂ ਅਤੇ ਦੇਵੀ ਪੁਰਸ਼ ਰਿਸ਼ੀਆਂ ਦੀ ਹਾਹਾ-ਕਾਰ ਪਸਰ ਜਾਂਦੀ ਹੈ। ਜਿਸ ਕਰਕੇ ਰਾਤ ਦਾ ਹਨੇਰਾ ਅਤਿਅੰਤ ਭਿਆਨਕ ਰੂਪ ਵਾਲਾ ਮਹਿਸੂਸ ਹੁੰਦਾ ਹੈ।

ਇੰਦਰਾਵਤੀ ਦੀ ਰਾਜਧਾਨੀ ਅਮਰਾਵਤੀ ਦੇ ਉੱਚੇ ਭਵਨ !

ਅਮਰਾਵਤੀ ਦੇ ਕੁਲ ਲੋਕ-ਗੰਧਰਵ, ਰਿਸ਼ੀ ਮੁਨੀ, ਅਪਸਰਾਵਾਂ ਅਤੇ ਦੇਵ-ਪਤਨੀਆਂ ਵਰਿਤਰਾਸੁਰ ਦੀ ਕੈਦ ਵਿਚ ਹਨ।

ਇੰਦਰ ਦੀ ਉੱਚੀ ਅਟਾਰੀ ਵਿਚ ਬੈਠਾ ਵਰਿਤਰਾਸੁਰ ਕਹਿ ਰਿਹਾ ਹੈ—

ਵਰਿਤਰਾਸੁਰ—ਵਿਸ਼ਵਕਰਮਾ ਜੀ ਨੇ ਕਿਹਾ ਸੀ ਕਿ ਮੈਂ ਕਿਸੇ ਵੀ ਨਿਹੱਥੇ ਬੰਦੇ ਤੇ ਤਲਵਾਰ ਦਾ ਵਾਰ ਨਾ ਕਰਾਂ, ਅਤੇ ਕਿਸੇ ਵੀ ਪਰ-ਨਾਰੀ ਨੂੰ ਬੁਰੀ ਨਜ਼ਰ ਨਾਲ ਨਾ ਵੇਖਾਂ! ਪਰ ਇਥੇ ਏਨੀਆਂ ਸੁੰਦਰ ਨਾਰਾਂ ਹਨ, ਅਪਸਰਾਵਾਂ ਹਨ...ਮੈਂ ਇਨ੍ਹਾਂ ਦਾ ਸਪਰਸ਼ ਵੀ ਨਾ ਕਰਾਂ?

ਅਮਰਾਵਤੀ ਨੂੰ ਫਤਹਿ ਕਰਕੇ ਫੇਰ ਮੈਂ ਕੀ ਖੱਟਿਆ?

ਸਭੋ ਹੀ ਦੇਵਤੇ, ਸਮੇਤ ਇੰਦਰ ਦੇ ਅਮਰਾਵਤੀ ਨੂੰ ਛਡਕੇ ਭੱਜ ਗਏ ਨੇ। ਉਨ੍ਹਾਂ ਕੋਲ ਕੋਈ ਹਥਿਆਰ ਵੀ ਨਹੀਂ ਰਿਹਾ। ਸਭੋ ਹੀ ਹਥਿਆਰ ਮੇਰੇ ਕਬਜ਼ੇ ਵਿਚ ਨੇ। ਜਿਸ ਕੋਲ ਹਥਿਆਰ ਹੋਣ, ਉਹੋ ਹੀ ਸ਼ਕਤੀਸ਼ਾਲੀ ਹੁੰਦਾ ਹੈ।

ਹੁਣ ਤੇ ਚੇਤਾ ਵੀ ਨਹੀਂ ਰਿਹਾ ਕਿ ਇੰਦਰ ਸਮੇਤ, ਦੇਵਤਿਆਂ ਨੇ ਮੇਰੇ ਕੋਲੋਂ ਕਿੰਨੀ ਵਾਰ ਹਾਰ ਖਾਧੀ ਹੈ। ਬਸ ਹਰ ਵਾਰ ਉਨ੍ਹਾਂ ਨੇ ਹਾਰ ਹੀ ਖਾਧੀ ਹੈ। ਜਿੱਤਣ ਵਾਸਤੇ ਆਪਾ ਵਾਰਨਾ ਪੈਂਦਾ ਹੈ। ਪਰ ਇਹ ਦੇਵਤੇ ਤਾਂ ਨਿੱਸਲ ਹੋ ਚੁਕੇ ਨੇ।

ਅਮਰਾਵਤੀ ਵਿਚ ਵਗਦੀਆਂ ਦੁੱਧ ਦੀਆਂ ਨਦੀਆਂ ਅਤੇ ਇਹ ਸੁੰਦਰ ਨਾਰਾਂ ਸਭ ਮੇਰੀਆਂ ਹੀ ਨੇ...

ਮੈਨੂੰ ਅੱਜ ਸਮਝ ਆਈ ਹੈ ਕਿ ਹਥਿਆਰਾਂ ਨਾਲ ਨਿਹੱਥੇ ਲੋਕਾਂ ਨੂੰ ਕਿਵੇਂ ਆਪਣੇ ਸ਼ਿਕੰਜੇ ਵਿਚ ਜਕੜਿਆ ਜਾ ਸਕਦਾ ਹੈ।

ਪਰ ਮੈਨੂੰ ਹੈਰਾਨੀ ਹੈ ਕਿ ਇੰਦਰਾਣੀ ਹੁਣ ਤਕ ਮੇਰੇ ਕੋਲ ਕਿਉਂ ਨਹੀਂ ਆਈ? ਉਹਨੂੰ ਚਾਹੀਦੈ, ਤੁਰਤ ਮੈਨੂੰ ਆਪਣੀ ਸੇਜ ਤੇ ਲੈ ਕੇ ਜਾਵੇ! ਹੁਣ ਉਹ ਮੇਰੀ ਜਾਇਦਾਦ ਹੈ। ਮੈਂ ਉਸਨੂੰ ਫਤਹਿ ਕਰਕੇ ਪ੍ਰਾਪਤ ਕੀਤਾ ਹੈ।

ਬ੍ਰਹਿਮੰਡ ਵਿਚ ਮੇਰੇ ਨਾਲੋਂ ਵੱਡਾ ਸੂਰਮਾ ਹੁਣ ਹੋਰ ਕੋਈ ਨਹੀਂ ਰਿਹਾ! ਹੁੰਦਾ ਤਾਂ ਸਾਹਮਣੇ ਨਾ ਆਉਂਦਾ!

ਇਹ ਇੰਦਰ ਕਿੰਨ੍ਹਾਂ ਹਥਿਆਰਾਂ ਤੇ ਮਾਣ ਕਰਦਾ ਸੀ?

(ਦੂਰੋਂ ਇਕ ਆਵਾਜ਼ ਗੂੰਜਦੀ ਹੈ—)

ਆਵਾਜ਼ : 'ਵਰਿਤਰ! ਤੂੰ ਆਪਣੇ ਮੰਤਵ ਵਲੋਂ ਭਟਕ ਰਿਹਾ ਏਂ! ਤੇਰਾ ਅੰਤ ਵੀ ਦੇਵਤਿਆਂ ਵਾਲਾ ਨਾ ਹੋਵੇ!'

ਵਰਿਤਰ : 'ਮੇਰਾ ਅੰਤ ਹੁਣ ਕੌਣ ਕਰ ਸਕਦਾ ਹੈ? ਮੇਰੇ ਨਾਲੋਂ ਵੱਡੀ ਸ਼ਕਤੀ ਬ੍ਰਹਿਮੰਡ ਵਿਚ ਹੋਰ ਕੋਈ ਨਹੀਂ ਰਹੀ। ਹੈ ਕੋਈ?

ਆਵਾਜ਼ : 'ਜਿਸਨੇ ਦੇਵਤਿਆਂ ਦਾ ਅੰਤ ਕੀਤੈ...'

ਵਰਿਤਰ : 'ਮੈਂ ਵੇਖਾਂਗਾ ਉਹ ਦਿਨ ਵੀ...'

ਆਵਾਜ਼ : 'ਤਾਂ ਕੀ ਹੋਸ਼ ਨਹੀਂ ਕਰੇਂਗਾ?

ਵਰਿਤਰ : ਮੈਨੂੰ ਪੂਰੀ ਹੋਸ਼ ਹੈ...ਮੈਂ ਕਿਤੇ ਬੇਹੋਸ਼ ਹੋ ਗਿਐਂ?'

(ਹਸਦਾ ਹੈ।)

## ਦ੍ਰਿਸ਼ ਪੰਜਵਾਂ

ਪੂਰਬ ਵਲੋਂ ਸੂਰਜ ਉਦੇ ਹੋ ਰਿਹਾ ਹੈ ਪਰ ਉਸਦੀਆਂ ਕਿਰਣਾਂ ਨੂੰ ਬਦਲਾਂ ਨੇ ਘੇਰ ਰਖਿਆ ਹੈ।

ਸ਼ਿਵਾਲਿਕ ਦੀਆਂ ਪਹਾੜੀਆਂ ਦੇ ਦਾਮਨ ਵਿਚ ਇੰਦਰ ਅਤੇ ਉਸਦੇ ਸਾਥੀ ਛੋਟੇ ਦੇਵਤੇ ਨਿਰਾਸ਼ ਬੈਠੇ ਨਜ਼ਰ ਆ ਰਹੇ ਨੇ।

ਇੰਦਰ : ਛੋਟੀ ਜਿਹੀ ਗੱਲ ਖਾਤਿਰ ਏਨਾ ਖੂਨ ਖਰਾਬਾ ਹੋਇਆ, ਪਰ ਗੱਲ ਕਿਸੇ ਸਿਰੇ ਵੀ ਨਾ ਲਗੀ! ਸਾਡੇ ਬਾਰੇ ਸਭੋ ਹੀ ਲੋਕ ਜਾਣਦੇ ਸਨ ਕਿ ਅਸੀਂ ਬੜੇ ਸੂਰਬੀਰ ਹਾਂ, ਪਰ ਵਰਿਤਰਾਸੁਰ ਨੇ ਆਪਣੀ ਕਪਟੀ ਤਾਕਤ ਨਾਲ ਸਾਨੂੰ ਅਮਰਾਵਤੀ ਵਿਚੋਂ ਵੀ ਕਢ ਦਿਤਾ। ਪਤਾ ਨਹੀਂ ਸਾਡੀਆਂ ਸੁਆਣੀਆਂ ਦੀ ਕੀ ਦੁਰਦਸ਼ਾ ਹੋ ਰਹੀ ਹੋਵੇਗੀ। ਉਹ ਮਾਸੂਮ ਨੇ, ਅਤੇ ਅਮਰਾਵਤੀ ਦੇ ਲੋਕ ਨਿਹੱਥੇ! ਵਰਿਤਰਾਸੁਰ ਉਨ੍ਹਾਂ ਨੂੰ ਤਬਾਹ ਕਰ ਦੇਵੇਗਾ।

ਮੈਂ ਅੱਜ ਮਹਿਸੂਸ ਕਰ ਰਿਹਾ ਹਾਂ ਕਿ ਕਿਸੇ ਮਾਸੂਮ ਅਤੇ ਨਿਹੱਥੇ ਵਿਅਕਤੀ ਤੇ ਤਲਵਾਰ ਚਲਾਕੇ ਮੇਰੇ ਵਰਗਾ ਮਹਾਬਲੀ ਦੇਵਤਾ ਵੀ ਸੁੱਖ ਦਾ ਜੀਵਨ ਨਹੀਂ ਜੀਉ ਸਕਦਾ। ਵਰਿਤਰਾਸੁਰ ਕੀ ਚੀਜ਼ ਹੈ?

ਮੈਂ ਵਿਸ਼ਵਕਰਮਾ ਦੇ ਪੁੱਤਰ ਵਿਸ਼ਵ ਰੂਪ ਨੂੰ ਕਤਲ ਕੀਤਾ, ਤੇ ਵਿਸ਼ਵਕਰਮਾ ਦੇ ਰੋਹ ਦਾ ਸ਼ਿਕਾਰ ਹੋਇਆ। ਵਿਸ਼ਵਰੂਪ ਤਿੰਨ ਮੁਖਾਂ ਵਾਲਾ ਸੀ, ਅਤੇ ਉਹਨੂੰ ਵੇਖਕੇ ਮੈਨੂੰ ਸਦਾ ਹੀ ਚਿੜ੍ਹ ਆਉਂਦੀ ਸੀ ਕਿ ਇਕ ਮਾਮੂਲੀ ਜਿਹਾ ਬੰਦਾ ਤਿੰਨ ਮੂੰਹਾਂ ਵਾਲਾ ਕਿਵੇਂ ਹੋ ਸਕਦੈ? ਕਿਵੇਂ?

ਮੇਰੇ ਮਨ ਵਿਚ ਵਿਸ਼ਵ ਰੂਪ ਪ੍ਰਤਿ ਜਿਹੜੀ ਨਫਰਤ ਪੈਦਾ ਹੋ ਗਈ ਸੀ, ਉਸੇ ਨੇ ਹੀ ਮੇਰੇ ਹਥੋਂ ਤਲਵਾਰ ਚਲਵਾਈ! ਤਲਵਾਰ ਤਾਂ ਨੇਕ ਜਾਂ ਬਦ ਵਿਚ ਤਮੀਜ਼ ਨਹੀਂ ਕਰਦੀ!

ਅੱਜ ਮੈਂ ਮਹਿਸੂਸ ਕਰਦਾ ਹਾਂ ਕਿ ਤਲਵਾਰ ਉਹੋ ਹੀ

ਚਲਾ ਸਕਦਾ ਹੈ ਜਿਹੜਾ ਜਾਬਰ ਹੈ ਅਤੇ ਹੋਰਨਾਂ ਨੂੰ ਨਫਰਤ ਕਰਦਾ ਹੈ। ਲੋਕਾਈ ਨੂੰ ਪ੍ਰੇਮ ਪਿਆਰ ਕਰਨ ਵਾਲੇ ਬੰਦੇ ਨੂੰ ਹਥਿਆਰਾਂ ਦੀ ਲੋੜ ਨਹੀਂ ਹੁੰਦੀ।

ਪਰ ਹੁਣ ਸਮੱਸਿਆ ਇਹ ਹੈ ਕਿ ਵਰਿਤਰਾਸੁਰ ਨੂੰ ਕਿਵੇਂ ਕਾਬੂ ਕੀਤਾ ਜਾਵੇ ?...ਜੇਕਰ ਉਹ ਜੀਉਂਦਾ ਰਿਹਾ ਤਾਂ ਹਰ ਪਾਸੇ ਅਪਰਾਧ ਭਾਵਨਾ ਫੈਲ ਜਾਵੇਗੀ। ਸਾਊ ਲੋਕਾਂ ਲਈ ਜੀਉਣਾ ਮੁਸ਼ਕਿਲ ਹੋ ਜਾਵੇਗਾ। ਇਸਤਰੀਆਂ ਦੇ ਸੱਤ ਭੰਗ ਹੋਣ ਦਾ ਹਰ ਵੇਲੇ ਖਤਰਾ ਬਣਿਆ ਰਹੇਗਾ।

(ਸਾਥੀ ਦੇਵਤਿਆਂ ਨੂੰ ਵੇਖਕੇ)

ਦੇਵਗਣ ! ਤੁਹਾਡੇ ਕਹਿਣ ਤੇ ਮੈਂ ਵਿਸ਼ਣੂ ਜੀ ਕੋਲ ਗਿਆ ਸਾਂ। ਉਨ੍ਹਾਂ ਨੇ ਬੜੀ ਗੰਭੀਰਤਾ ਨਾਲ ਮੇਰੇ ਦੁਖੜੇ ਨੂੰ ਸੁਣਿਆ ਪਰ ਖੁਦ ਚਲਕੇ ਵਰਿਤਰਾਸੁਰ ਨੂੰ ਮਾਰਨ ਲਈ ਉਹ ਤਿਆਰ ਨਹੀਂ ਹੋਏ। ਸਗੋਂ ਉਨ੍ਹਾਂ ਨੇ ਕਿਹਾ—

ਵਿਸ਼ਣੂ : 'ਇੰਦਰ ! ਵਿਸ਼ਵ ਰੂਪ ਨੂੰ ਮਾਰਕੇ ਤੂੰ ਬ੍ਰਹਿਸਪਤੀ ਦੀ ਸਹਾਇਤਾ ਨਾਲ ਭਾਵੇਂ ਪਾਪ ਮੁਕਤ ਹੋ ਗਿਆ ਸੀ ਪਰ ਅਸਲ ਵਿਚ ਤੂੰ ਪਾਪ ਮੁਕਤ ਨਹੀਂ ਹੋ ਸਕਿਆ !'

ਮੈਂ ਪੁਛਿਆ—'ਕਾਰਣ ?'

ਵਿਸ਼ਣੂ। 'ਜਦੋਂ ਤਕ ਵਿਸ਼ਵਕਰਮਾ ਦੀ ਪਤਨੀ ਅਤੇ ਵਿਸ਼ਵਰੂਪ ਦੀ ਮਾਤਾ ਰਚਨਾ ਦੇ ਹੰਝੂ ਨਹੀਂ ਸੁਕਦੇ, ਤੂੰ ਪਾਪ ਮੁਕਤ ਨਹੀਂ ਹੋ ਸਕਦਾ।'

ਇੰਦਰ : (ਉਦਾਸ ਹੋ ਕੇ) ਹੁਣ ਮੈਂ ਦੇਵੀ ਰਚਨਾ ਦੇ ਹੰਝੂ ਸੁਕਾਣ ਲਈ ਕੀ ਹੀਲਾ ਕਰਾਂ ?

ਅਜ ਮੈਂ ਇਹ ਗੱਲ ਵੀ ਸੋਚਦਾ ਹਾਂ ਕਿ ਜੇਕਰ ਕੋਈ ਦੇਵ ਜਾਂ ਦਾਨਵ ਕਰੋਧਵਸ ਮੇਰੇ ਪੁੱਤਰ ਜਯੰਤ ਨੂੰ ਕਤਲ ਕਰ ਦਿੰਦਾ ਤਾਂ ਮੇਰੀ ਪਤਨੀ ਸ਼ਚੀ ਦਾ ਕੀ ਹਾਲ ਹੁੰਦਾ ?

ਤੇ ਮੇਰਾ ਵੀ ਕੀ ਜੀਉਣਾ ਹੁੰਦਾ ?

ਪਤਾ ਨਹੀਂ ਜਯੰਤ ਇਸ ਵੇਲੇ ਕਿਥੇ ਹੋਵੇ !

ਮੈਂ ਵਿਸ਼ਣੂ ਜੀ ਨੂੰ ਕਿਹਾ—'ਪ੍ਰਭੂ ! ਕੋਈ ਉਪਾਇ ਦਸੋ ਵਰਿਤਰਾਸੁਰ ਨੂੰ ਮਾਰਨ ਦਾ ?

ਵਿਸ਼ਣੂ ਜੀ ਬੋਲੇ—'ਬਿਹਤਰ ਇਹੋ ਹੀ ਹੈ ਕਿ ਤੁਸੀਂ ਵਿਸ਼ਵ ਕਰਮਾ ਜੀ ਕੋਲ ਜਾਵੋ ?'

ਇਸ ਦਾ ਮਤਲਬ ਇਹ ਹੋਇਆ ਕਿ ਮੈਂ ਖੁਦ ਚਲ ਕੇ ਵਿਸ਼ਵ ਕਰਮਾ ਦੇ ਦੁਆਰੇ ਤੇ ਜਾਵਾਂ ?

ਜਿਸ ਨਾਲ ਜੀਵਨ ਭਰ ਵੈਰ ਕਮਾਇਆ ਉਹਦੇ ਕੋਲੋਂ ਖਿਮਾ ਮੰਗ ਕੇ ਸਹਾਇਤਾ ਲਈ ਬੇਨਤੀ ਕਰਾਂ ?

ਵਰਿਤਰਾਸੁਰ ਦੀ ਸਿਰਜਣਾ ਖੁੱਦ ਵਿਸ਼ਵਕਰਮਾ ਨੇ ਹੀ ਕੀਤੀ ਸੀ। ਉਹ ਵਰਿਤਰਾਸੁਰ ਦੇ ਵਿਰੁਧ ਸਾਡੀ ਸਹਾਇਤਾ ਕਿਵੇਂ ਕਰੇਗਾ ?

ਵਿਸ਼ਣੂ ਜੀ ਨੇ ਕਿਹਾ ਹੈ—'ਤੁਸੀਂ ਵਿਸ਼ਵਕਰਮਾ ਕੋਲ ਜਾਵੋ, ਮੈਂ ਵੀ ਤੁਹਾਡੀ ਸਿਫਾਰਿਸ਼ ਕਰਦਿਆਂਗਾ !'

ਕੁਝ ਸਮਝ ਨਹੀਂ ਆ ਰਿਹਾ, ਕਿਵੇਂ ਕੀਤਾ ਜਾਵੇ ! ਤੁਸੀਂ ਪਤਾ ਨਹੀਂ ਕੀ ਸੋਚ ਰਹੇ ਹੋ ? ਜਿਸ ਦੇ ਪੁਤਰ ਨੂੰ ਕਰੋਧ-ਵਸ ਮਾਰਿਆ, ਉਸੇ ਕੋਲੋਂ ਜਾਕੇ ਖਿਮਾ ਮੰਗਾਂ ?

ਕੀ ਦੇਵੀ ਰਚਨਾ ਆਪਣੇ ਪੁਤਰ ਦੇ ਵਿਯੋਗ ਦਾ ਦੁੱਖ ਭੁਲ ਜਾਵੇਗੀ ?

ਪਰ ਵਿਸ਼ਣੂ ਜੀ ਦਾ ਆਦੇਸ਼ ਜੁ ਹੈ !

ਜੇਕਰ ਤੁਸੀਂ ਮੇਰੀ ਇਸ ਗੱਲ ਨਾਲ ਸਹਿਮਤ ਹੋ, ਤਾਂ ਆਪਾਂ ਸਾਰੇ ਹੀ ਰਲਕੇ ਵਿਸ਼ਵਕਰਮਾ ਦੇ ਆਸ਼ਰਮ ਵਿਚ ਚਲੇ ਚਲਦੇ ਹਾਂ।

ਵਿਸ਼ਣੂ ਜੀ ਨੇ ਕਿਹਾ ਸੀ—

'ਵੈਰ – ਵਿਰੋਧ ਤਦ ਹੀ ਖਤਮ ਹੋ ਸਕਦਾ ਹੈ, ਜੇਕਰ ਕੋਈ ਇਕ ਧਿਰ ਦੂਸਰੀ ਕੋਲ ਚਲ ਕੇ ਜਾਵੇ। ਸਦਭਾਵਨਾ ਪੈਦਾ ਕਰਨ ਦਾ ਇਹੋ ਹੀ ਤਰੀਕਾ ਹੈ।

ਤਕੜੇ ਬੰਦੇ ਨੂੰ ਕੀ ਲੋੜ ਹੈ ਕਿ ਉਹ ਮਾੜੇ ਅਤੇ ਹਾਰੇ ਹੋਏ ਕੋਲ ਚਲਕੇ ਆਵੇਗਾ !'

ਹਾਂ, ਜੇਕਰ ਤੁਸੀਂ ਦਿਲੋਂ ਹਾਲੇ ਤਕ ਹਾਰ ਨਹੀਂ ਮੰਨੀ ਤਾਂ ਆਪਾਂ ਇਕ ਹੰਭਲਾ ਹੋਰ ਮਾਰੀਏ।

ਮੈਨੂੰ ਆਸ ਹੈ ਕਿ ਅਮਰਾਵਤੀ ਨੂੰ ਅਵਸ਼ ਸੁਤੰਤਰ ਕਰਵਾ ਲਵਾਂਗੇ। ਆਪਣੇ ਲਹੂ ਦਾ ਆਖਰੀ ਕਤਰਾ ਵੀ ਅਮਰਾਵਤੀ ਲਈ ਬਹਾ ਦਿਆਂਗੇ।

ਪਰ ਸ਼ਸਤਰ ?...ਸ਼ਸਤਰ ਸਾਡੇ ਕੋਲ ਕੋਈ ਵੀ ਨਹੀਂ। ਸ਼ਸਤਰਾਂ ਦੀ ਸਹਾਇਤਾ ਤੋਂ ਬਗੈਰ ਅਨਿਆਂ ਵਿਰੁਧ ਨਹੀਂ ਲੜਿਆ ਜਾ ਸਕਦਾ। ਸ਼ਸਤਰਾਂ ਤੋਂ ਬਗੈਰ ਬੰਦਾ ਆਪਣੇ ਅਧਿਕਾਰਾਂ ਦੀ ਰੁਖਿਆ ਵੀ ਨਹੀਂ ਕਰ ਸਕਦਾ। ਸ਼ਸਤਰਾਂ ਤੋਂ ਬਗੈਰ ਸੂਰਮੇ ਦਾ ਬਾਹੂਬਲ ਬੇਕਾਰ ਹੈ !

ਮੇਰਾ ਖਿਆਲ ਸੀ ਕਿ ਵਿਸ਼ਣੂ ਜੀ ਆਪਣੀ ਦ੍ਰਿਸ਼ਟੀ ਦੇ ਤੇਜ ਨਾਲ ਵਰਿਤਰਾਸੁਰ ਦਾ ਨਾਸ ਕਰ ਦੇਣਗੇ। ਪਰ ਉਹਨਾਂ ਨੇ ਕਿਹਾ ਕਿ ਅਸੀਂ ਵਿਸ਼ਵਕਰਮਾ ਤੋਂ ਸਹਾਇਤਾ ਮੰਗੀਏ।

ਕਿਵੇਂ ਕਰੀਏ ?

ਅਸੀਂ ਸ਼ਰਣ ਗਏ ਤਾਂ ਉਹ ਘਰੋਂ ਤਾਂ ਨਹੀਂ ਕਢਣ ਲਗਾ ?

ਹੁਣ ਹੋਰ ਕੋਈ ਵਸੀਲਾ ਵੀ ਤਾਂ ਨਹੀਂ ਰਿਹਾ, ਸਾਡੇ ਕੋਲ ।

ਇਹ ਵੀ ਨਹੀਂ ਪਤਾ ਵਿਸ਼ਵਕਰਮਾ ਆਸ਼ਰਮ ਵਿਚ ਹੋਵੇ ਵੀ ਕਿ ਨਾ ? ਉਹਨੂੰ ਤੇ ਹਰ ਵੇਲੇ ਨਵੀਂ ਨਵੀਂ ਉਸਾਰੀ ਦੀ ਲਗਨ ਲਗੀ ਰਹਿੰਦੀ ਐ ?

ਚਲੋ, ਫੇਰ ਵੀ ਚਲਦੇ ਹਾਂ !

ਕਦੀ ਸੁਲਹ ਹੋ ਗਈ ਤਾਂ ਅਸੀਂ ਵੀ ਕਹਾਂਗੇ ਕਿ ਸਾਡੇ ਲਈ ਇਕ ਹੋਰ ਨਵੀਨ ਅਮਰਾਵਤੀ ਕੈਲਾਸ਼ ਦੀ ਅਤਿ ਉੱਚੀ ਚੋਟੀ ਤੇ ਬਣਾ ਦੇਣ, ਜਿਥੇ ਕਿ ਵਰਿਤਰ ਵਰਗੇ ਧਾੜਵੀ ਤੇ ਅਪਰਾਧੀ ਨਾ ਪਹੁੰਚ ਸਕਣ ! ਵਿਸ਼ਵਕਰਮਾ ਲਈ ਕਿਹੜਾ ਕੰਮ ਔਖਾ ਹੈ । ਧੰਨ ਕੁਬੇਰ ਨੂੰ ਪਲਾਂ ਵਿਚ ਹੀ ਲੰਕਾ ਪੁਰੀ ਉਸਾਰ ਦਿਤੀ ਸੀ...

ਪਰ ਸਾਨੂੰ ਤੇ ਹਾਲੇ ਹਥਿਆਰ ਚਾਹੀਦੇ ਨੇ... ਹਥਿਆਰ !

ਹੱਥਿਆਰਾਂ ਤੋਂ ਬਗ਼ੈਰ ਦੁਸ਼ਮਣ ਦਾ ਲਹੂ ਕਿਵੇਂ ਪੀਤਾ ਜਾ ਸਕਦੈ ?

ਚਲੋ ਫੇਰ ਚਲੀਏ ।

## ਦ੍ਰਿਸ਼ ਛੇਵਾਂ

### ਪ੍ਰਜਾਪਤੀ ਵਿਸ਼ਵ ਕਰਮਾ ਦਾ ਆਸ਼ਰਮ

ਵਿਸ਼ਵਕਰਮਾ ਜੀ ਦਾ ਆਸ਼ਰਮ ਫੁੱਲਾਂ ਦੀ ਸੁਗੰਧ ਨਾਲ ਮਹਿਕ ਰਿਹਾ ਹੈ । ਅਤੇ ਅੰਦਰੋਂ ਖਰਾਦ ਚਲਣ ਦੀ ਜ਼ੋਰਦਾਰ ਆਵਾਜ਼ ਉਭਰ ਰਹੀ ਹੈ ! ਬਾਹਰ ਬੈਠੀ ਦੇਵੀ ਰਚਨਾ ਕਸੀਦਾ ਕਢ ਰਹੀ ਹੈ ।

ਇੰਦਰ ਅਤੇ ਹੋਰ ਦੇਵਤੇ ਬੜੀ ਸੁਸਤ ਚਾਲ ਨਾਲ ਵਿਸ਼ਵ ਕਰਮਾ ਜੀ ਦੇ ਆਸ਼ਰਮ ਅੰਦਰ ਚਲੇ ਜਾਂਦੇ ਹਨ ।

ਇੰਦਰ ਇਸ ਗਲ ਤੇ ਹੈਰਾਨ ਹੁੰਦਾ ਹੈ ਕਿ ਵਿਸ਼ਵ ਕਰਮਾ ਆਸ਼ਰਮ ਦੇ ਬਾਹਰ ਕੋਈ ਵੀ ਪਹਿਰਾ ਨਹੀਂ । ਕੋਈ ਦੁਆਰਪਾਲ ਨਹੀਂ ।

ਦੂਰ ਉੱਤਰ ਦਖਣ ਵਿਚ ਸਤਲੁਜ ਨਦੀ ਦੀ ਦੂਧੀਆ ਧਾਰ ਵਗਦੀ ਨਜ਼ਰ ਆ ਰਹੀ ਹੈ । ਜਿਵੇਂ ਅਮਰਾਵਤੀ ਵਿਚ ਦੁੱਧ ਦੀ ਨਦੀ ਵਗਦੀ ਹੈ ।

ਦੇਵੀ ਰਚਨਾ ਦੂਰੋਂ ਹੀ ਇੰਦਰ ਨੂੰ ਵੇਖਦੀ ਹੈ ।

ਇੰਦਰ ਨੂੰ ਅੰਦਰ ਆਉਂਦਿਆਂ ਵੇਖਕੇ ਦੇਵੀ ਰਚਨਾ ਨੂੰ ਕੁਝ ਹੈਰਾਨੀ ਹੁੰਦੀ ਹੈ । ਉਹ ਹੋਰ ਵੀ ਗਹੁ ਨਾਲ ਵੇਖਕੇ ਸੋਚਦੀ ਹੈ --

ਰਚਨਾ : 'ਮੇਰੇ ਪੁਤਰ ਦਾ ਸੀਸ ਤਾਂ ਇੰਦਰ ਨੇ ਥਾਲੀ ਵਿਚ ਰਖਕੇ ਮੇਰੇ ਕੋਲ ਭੇਜਿਆ ਸੀ, ਪਰ ਆਪ ਇਹ ਥਾਲੀ ਤੋਂ ਬਗ਼ੈਰ ਹੀ ਚਲਿਆ ਆ ਰਿਹੈ । ਕੀ ਇਹ ਇੰਦਰ ਹੀ ਹੈ ? ਧਰਤੀ ਨਾਲ ਘਿਸੜ ਕੇ ਟੁਰ ਰਿਹੈ?

ਇੰਦਰ : (ਕੁਝ ਨੇੜੇ ਜਾਕੇ) ਦੇਵੀ ਜੀ ਨਮਸਕਾਰ ?

(ਦੇਵੀ ਰਚਨਾ-ਮਲਕੜੇ ਜਿਹੇ ਸਿਰ ਨਿਵਾ ਦਿੰਦੀ ਹੈ।)

ਇੰਦਰ : ਦੇਵੀ ਜੀ ! ਮੈਨੂੰ ਬਹੁਤ ਅਫਸੋਸ ਹੈ ।

ਰਚਨਾ : ਫੇਰ ਹੁਣ ਕੀ ਹੋ ਸਕਦੈ ?

ਇੰਦਰ : ਮੈਂ ਖ਼ੁਦ ਚਲਕੇ ਆਇਆ ਹਾਂ ਕਿ ਆਪ ਕੋਲੋਂ...

ਰਚਨਾ : ਜੀ ਆਇਆਂ ਨੂੰ । ਇਹ ਤਾਂ ਵਿਸ਼ਵਕਰਮਾ ਜੀ ਦਾ ਆਸ਼ਰਮ ਹੈ, ਇਥੇ ਕੋਈ ਵੀ ਸਿਰ ਨਿਵਾ ਕੇ ਆ ਸਕਦੈ !

(ਇੰਦਰ ਦਾ ਸਿਰ ਹੋਰ ਵੀ ਝੁਕ ਜਾਂਦਾ ਹੈ !)

ਵਿਸ਼ਵਕਰਮਾ : (ਅੰਦਰੋਂ ਹੀ) ਰਚਨਾ ! ਕੋਈ ਅਜਿਹੀ ਗੱਲ ਨਾ ਕਰੀਂ ਜਿਹੜੀ ਸਾਡੇ ਮਾਣ-ਮਰਿਯਾਦਾ ਦੇ ਯੋਗ ਨਾ ਹੋਵੇ ।

ਰਚਨਾ : (ਬਾਹਰੋਂ ਹੀ) ਸਤ ਬਚਨ ! ਪ੍ਰਜਾਪਤੀ ਜੀ ।

ਇੰਦਰ : ਤਾਂ ਵਿਸ਼ਵ ਕਰਮਾ ਜੀ ਅੰਦਰ ਹੀ ਨੇ ?

ਰਚਨਾ : ਹਾਂ, ਖਰਾਦ ਚਲਾ ਰਹੇ ਨੇ ।

ਇੰਦਰ : ਕੀ ਸੰਕਟ ਆ ਪਿਐ ?

ਰਚਨਾ : ਕਿਰਤ ਕਰਨਾ ਸਾਡਾ ਗੁਣ ਹੈ, ਇਹਦੇ ਵਿਚ ਸੰਕਟ ਵਾਲੀ ਕਿਹੜੀ ਗੱਲ ਹੈ ?

ਇੰਦਰ : ਖਿਮਾ ਕਰਨਾ, ਮੈਂ ਸਮਝਿਆ ਸੀ ਕਿ...

ਰਚਨਾ : ਵਿਸ਼ਵ ਰੂਪ ਨੇ ਤਾਂ ਸਾਨੂੰ ਸੰਗ ਵਿਚ ਪਾਇਆ ਹੀ ਸੀ, ਅਜ ਕਲ ਅਸੀਂ ਆਪਣੀ ਧੀ ਸੰਜਨਾ ਕਰਕੇ ਬਹੁਤੇ ਪਰੇਸ਼ਾਨ ਹਾਂ ।

ਇੰਦਰ : ਕੀ ਕਾਰਣ, ਦੇਵੀ ਜੀ ?

ਰਚਨਾ (ਹਸਕੇ) ਉਹਦਾ ਵਿਆਹ ਅਸਾਂ ਸੂਰਜ ਨਾਲ ਕਰ ਦਿਤਾ ਸੀ ।

ਇੰਦਰ : ਹਾਂ, ਮੈਨੂੰ ਪਤੈ ।

ਰਚਨਾ : ਪਰ ਉਹ ਸੂਰਜ ਦਾ ਤੇਜ ਹੀ ਨਹੀਂ ਸਹਿ ਸਕਦੀ, ਬੜੀ ਮਲੂਕੜੀ ਐ ।

ਇੰਦਰ : ਤਦ ਫੇਰ ?

ਰਚਨਾ : ਵਿਸ਼ਵ ਕਰਮਾ ਜੀ ਨੇ ਅੰਦਰ ਆਪਣੇ ਜੁਆਈ ਸੂਰਜ ਨੂੰ ਖਰਾਦ ਤੇ ਚੜ੍ਹਾਇਆ ਹੋਇਐ ।

ਇੰਦਰ : (ਹੈਰਾਨੀ ਨਾਲ) ਤਾਂ ਕੀ ਸੂਰਜ ਮੰਨ ਗਿਐ ?

ਰਚਨਾ : ਸਾਊ ਜੁਆਈ ਐ ! ਵਿਵੇਕਸ਼ੀਲ ਵੀ ਹੈ। ਸੰਜਨਾ ਨੂੰ ਵੀ ਬਹੁਤ ਚਾਹੁੰਦੈ !

ਇੰਦਰ : ਤੇ ਬੇਟੀ ਸੰਜਨਾ ?

ਰਚਨਾ : ਉਹ ਵੀ ਨਾਲ ਈ ਆਈ ਐ। ਇਥੇ ਹੀ ਕਿਤੇ ਹੋਵੇਗੀ।

(ਅਗਲੇ ਪਲ ਵਿਸ਼ਵ ਕਰਮਾ ਬਾਹਰ ਨਿਕਲਕੇ ਇੰਦਰ ਦੇ ਸਾਹਮਣੇ ਹੁੰਦਾ ਹੈ ਤਾਂ ਇੰਦਰ ਦਾ ਸ਼ਿਰ ਆਦਰ ਨਾਲ ਝੁਕ ਜਾਂਦਾ ਹੈ)

ਇੰਦਰ : ਮੈਂ ਖੁਦ ਤੁਹਾਡੇ ਕੋਲ ਚਲ ਕੇ ਆਇਆ ਹਾਂ।

ਵਿਸ਼ਵ ਕਰਮਾ : ਪ੍ਰਭੂ ਦੀ ਮਾਇਆ ਹੈ।

ਇੰਦਰ : ਹਾਂ, ਮਾਇਆ ਹੀ ਹੈ।

ਵਿਸ਼ਵ ਕਰਮਾ : ਫੇਰ ਮੈਂ ਕੀ ਸੇਵਾ ਕਰਾਂ ਦੇਵਤਿਆਂ ਦੀ ?

ਇੰਦਰ : ਆਪ ਦੀ ਸਿਰਜਣਾ ਵਰਿਤਰਾਸੁਰ ਨੇ ਅਮਰਾਵਤੀ ਤੇ ਵੀ ਕਬਜ਼ਾ ਕਰ ਲਿਆ ਹੈ।

ਵਿਸ਼ਵ ਕਰਮਾ : ਉਹ ਤਾਂ ਉਹਨੇ ਕਰਨਾ ਹੀ ਸੀ।

ਇੰਦਰ : (ਘਬਰਾ ਜਾਂਦਾ) ਜੀ ?

ਵਿਸ਼ਵਕਰਮਾ : ਤੁਹਾਡੇ ਚਾਲੇ ਜੁ ਠੀਕ ਨਹੀਂ ਸਨ।

ਇੰਦਰ : ਪਰ ਵਰਿਤਰਾਸੁਰ ਨੇ ਤਾਂ ਅਮਰਾਵਤੀ ਦੀਆਂ ਨਾਰਾਂ ਤੇ ਵੀ ਕਬਜ਼ਾ ਕਰ ਲਿਆ ਹੈ।

ਵਿਸ਼ਵਕਰਮਾ : ਇਹ ਸੱਚ ਨਹੀਂ।

ਇੰਦਰ : ਇਹ ਸੱਚ ਹੈ ! ਪ੍ਰਜਾਪਤੀ ਜੀ !

ਵਿਸ਼ਵਕਰਮਾ : ਇਹ ਮਾੜੀ ਗੱਲ ਹੈ ! ਸੂਰਮਾ ਕਦੀ ਪਰ-ਨਾਰੀ ਵਲ ਨਹੀਂ ਤੱਕਦਾ।

ਰਚਨਾ : ਤਦ ਕੀ ਮੇਰੀ ਭੈਣ ਸੁਚੀ ਵੀ ਵਰਿਤਰਾਸੁਰ ਦੇ ਕਬਜ਼ੇ ਵਿਚ ਹੀ ਹੈ ?

ਇੰਦਰ : ਹਾਂ ਦੇਵੀ ਜੀ !

(ਰਚਨਾ ਘਬਰਾਕੇ ਪਤੀ ਵਲ ਤਕਦੀ ਹੈ)

ਵਿਸ਼ਵਕਰਮਾ : ਇਹ ਵੀ ਪ੍ਰਭੂ ਦੀ ਮਾਇਆ ਹੈ। ਰਚਨਾ ਦੇਵੀ ! ਉਸ ਦੇ ਹੁਕਮ ਤੋਂ ਬਗੈਰ ਕੁਝ ਨਹੀਂ ਹੋ ਸਕਦਾ !

(ਪਲ ਭਰ ਰੁਕ ਕੇ)

ਪਰ ਮੈਂ ਤੁਹਾਡੇ ਲਈ ਕੀ ਕਰ ਸਕਦਾ ਹਾਂ ? ਦਸੋ !

ਇੰਦਰ : ਜੀ, ਸਾਨੂੰ ਵਿਸ਼ਨੂ ਜੀ ਨੇ ਤੁਹਾਡੀ ਸ਼ਰਣ 'ਚ ਭੇਜਿਆ ਹੈ।

ਵਿਸ਼ਵਕਰਮਾ : ਸ਼ਰਣਾਗਤ ਦੀ ਹਰ ਹਾਲਤ ਵਿਚ ਰਖਿਆ ਕੀਤੀ ਜਾਵੇਗੀ। ਤੁਸੀਂ ਮੇਰੇ ਆਸ਼ਰਮ ਵਿਚ ਪੂਰੀ ਤਰ੍ਹਾਂ ਸੁਰਖਿਅਤ ਹੋ ਕੇ ਰਹਿ ਸਕਦੇ ਹੋ ! ਤੁਹਾਨੂੰ ਇਥੇ ਵਰਿਤਰਾਸੁਰ ਦਾ ਕੋਈ ਭੈ ਨਹੀਂ ਹੋਵੇਗਾ।

ਇੰਦਰ : ਪਰ ਅਸੀਂ ਪਨਾਹ ਨਹੀਂ ਚਾਹੁੰਦੇ।

ਵਿਸ਼ਵਕਰਮਾ : ਕਿਉਂ ?

ਇੰਦਰ : ਸੂਰਮੇ ਕਦੀ ਵੀ ਲੁਕਦੇ ਨਹੀਂ।

ਵਿਸ਼ਵਕਰਮਾ : ਫੇਰ ?

(ਇੰਦਰ ਚੁਪ ਰਹਿੰਦਾ ਹੈ !)

ਵਿਸ਼ਵਕਰਮਾ : ਮੈਂ ਫੇਰ ਤੁਹਾਡੀ ਕੀ ਸੇਵਾ ਕਰਾਂ ?

ਇੰਦਰ : ਵਿਸ਼ਵਕਰਮਾ ਜੀ ! ਗੱਲ ਬੜੀ ਸਿੱਧੀ ਹੈ ! ਤੁਸੀਂ ਸਾਨੂੰ ਹਥਿਆਰ ਬਣਾ ਕੇ ਦਿਉ, ਤਦ ਹੀ ਅਸੀਂ ਬਚ ਸਕਦੇ ਹਾਂ।

ਵਿਸ਼ਵਕਰਮਾ : (ਗੰਭੀਰ ਹੋ ਕੇ) ਕੀ ਤੁਹਾਨੂੰ, ਦੇਵਤਿਆਂ ਨੂੰ ਏਨੀ ਸਮਝ ਹੈ ਕਿ ਹਥਿਆਰ ਕਿਸ ਤੇ ਚਲਾਉਣੇ ਹਨ, ਅਤੇ ਰਖਿਆ ਕਿਸ ਦੀ ਕਰਨੀ ਹੈ ?

ਇੰਦਰ : ਜੀ ਮੈਂ ਵਿਸ਼ਵ ਰੂਪ ਦੇ ਕਤਲ ਕਾਰਣ ਬਹੁਤ ਸ਼ਰਮਿੰਦਾ ਹਾਂ !

ਵਿਸ਼ਵਕਰਮਾ : ਇੰਦਰ ! ਉਹ ਤੇਰਾ ਪਹਿਲਾ ਕਤਲ ਤਾਂ ਨਹੀਂ ਸੀ ! ਤਾਕਤਵਰ ਹੋਣ ਦਾ ਇਹ ਮਤਲਬ ਤਾਂ ਨਹੀਂ ਕਿ ਨਿਰੀਹ ਅਤੇ ਨਿਸ਼ਸਤਰ ਲੋਕਾਂ ਨੂੰ ਮਾਰ ਹੀ ਮੁਕਾਉ। ਕਿਸੇ ਮਾਸੂਮ ਨੂੰ ਜੀਉਣ ਹੀ ਨਾ ਦਿਉ ! ਇਹ ਅਤਿਆਚਾਰ ਹੈ। ਪ੍ਰਭੂ ਨੂੰ ਅਤਿਆ-ਚਾਰ ਸਵੀਕਾਰ ਨਹੀਂ !

ਇੰਦਰ : ਪਰ ਹੁਣ ਤਾਂ ਅਸੀਂ ਤੁਹਾਡੀ ਸ਼ਰਣ 'ਚ ਆਏ ਹਾਂ। ਪ੍ਰਜਾਪਤੀ ਜੀ !

ਵਿਸ਼ਵਕਰਮਾ : ਸ਼ਰਣਾਗਤ ਦਾ ਸੁਆਗਤ ਹੈ।

ਇੰਦਰ : ਪਰ ਅਸੀਂ ਤੁਹਾਡੇ ਕੋਲ ਸ਼ਸਤਰ ਲੈਣ ਲਈ ਆਏ ਹਾਂ।

ਵਿਸ਼ਵਕਰਮਾ—ਪਹਿਲਾਂ ਇਹ ਸੂਝ ਪ੍ਰਾਪਤ ਕਰਕੇ ਆਵੋ ਕਿ ਮਾਸੂਮ ਅਤੇ ਨਿਹੱਥੇ ਤੇ ਕਦੀ ਵੀ ਹਥਿਆਰ ਨਹੀਂ ਚਲਾਈਦਾ। ਹਥਿਆਰ ਕੇਵਲ ਆਤਮ ਰਖਿਆ ਲਈ ਅਤੇ ਜਾਬਰ ਦੇ ਮੁਕਾਬਲੇ ਲਈ ਹੁੰਦੇ ਨੇ !

ਇੰਦਰ : (ਤਲਖੀ ਨਾਲ) ਵਿਸ਼ਵਕਰਮਾ ਜੀ ! ਇਹ ਗੱਲ ਤਾਂ ਵਰਿਤਰਾਸੁਰ ਨੂੰ ਵੀ ਸਮਝ ਨਹੀਂ ਆਈ ! ਉਹ ਵੀ ਮਾਸੂਮ ਲੋਕਾਂ ਨੂੰ ਤਬਾਹ ਕਰ ਰਿਹਾ ਹੈ।

ਵਿਸ਼ਵਕਰਮਾ : ਫੇਰ ਉਸ ਦਾ ਵੀ ਤੁਹਾਡੇ ਵਰਗਾ ਹੀ ਅੰਤ ਹੋਵੇਗਾ। ਕੋਈ ਵੀ ਜਾਬਰ ਸੁੱਖ ਨਾਲ ਜੀਉਂਦਾ

ਨਹੀਂ ਰਹਿ ਸਕਦਾ ! ਬਿਲਕੁਲ ਨਹੀਂ ।

ਇੰਦਰ : (ਕੁਝ ਚਿਰ ਚੁੱਪ ਰਹਿਕੇ) ਵਿਸ਼ਣੂ ਜੀ ਨੇ ਵੀ ਕਿਹਾ ਸੀ ਕਿ ਉਹ ਸਾਡੇ ਬਾਰੇ ਤੁਹਾਨੂੰ ਕਹਿਣਗੇ...

ਵਿਸ਼ਵਕਰਮਾ : ਉਹਨਾਂ ਨੇ ਆਪ ਕਿਉਂ ਨਾ ਤੁਹਾਨੂੰ ਆਪਣਾ ਬਾਹੂ-ਬਲ ਦੇ ਦਿੱਤਾ ?

(ਪਲ ਭਰ ਰੁਕ ਕੇ)

ਕਿਉਂਕਿ ਉਨ੍ਹਾਂ ਨੂੰ ਪਤਾ ਸੀ ਕਿ ਫੇਰ ਹੋਰ ਪਲ ਭਰ ਨੂੰ ਤੁਸੀਂ ਉਨ੍ਹਾਂ ਨੂੰ ਹੀ ਲਲਕਾਰਨਾ ਸੀ !

(ਰੁਕ ਕੇ)

ਸੂਰਮੇ ਲੋਕ ਕਦੀ ਵੀ ਇਸ ਤਰ੍ਹਾਂ ਨਹੀਂ ਕਰਦੇ ।ਅਤੇ ਹਥਿਆਰ ਕੇਵਲ ਸੂਰਮਿਆਂ ਲਈ ਹੁੰਦੇ ਨੇ, ਦੰਭੀਆਂ ਲਈ ਨਹੀਂ !

ਰਚਨਾ : (ਅਨੁਰੋਧ ਨਾਲ) ਪਰ ਤੁਸੀਂ ਮੇਰੀ ਭੈਣ ਸੁਚੀ ਦੀ ਤਾਂ ਜ਼ਰੂਰ ਰਖਿਆ ਕਰੋ !

ਵਿਸ਼ਵਕਰਮਾ : ਉਦੋਂ ਤੂੰ ਕਹਿੰਦੀ ਸੈਂ...ਕਿ

ਰਚਨਾ : ਹੁਣ ਹਾਲਤ ਹੋਰ ਹੋ ਗਈ ਐ ! ਪ੍ਰਜਾਪਤੀ ਜੀ ! ਉਦੋਂ ਮੇਰੇ ਤੇ ਅਤਿਆਚਾਰ ਹੋਇਆ ਸੀ । ਹੁਣ ਮੇਰੇ ਵਰਗੀ ਇਕ ਹੋਰ ਇਸਤ੍ਰੀ ਤੇ ਅਤਿਆਚਾਰ ਹੋ ਰਿਹੈ !

ਤੁਸੀਂ ਰਖਿਆ ਕਰੋ !

ਤੁਸੀਂ ਉਸਰੱਈਏ ਹੋ, ਤੁਹਾਡਾ ਕੰਮ ਉਸਾਰੀ ਕਰਨਾ ਹੈ, ਵਿਨਾਸ਼ ਕਰਨਾ ਨਹੀਂ ।

ਨਾਲੇ ਇੰਦਰ ਅਜ ਆਪ ਚਲਕੇ ਤੁਹਾਡੇ ਕੋਲ ਆਇਆ ਹੈ !

ਵਿਸ਼ਵਕਰਮਾ : ਪਰ ਹਾਲੇ ਤਾਂ ਤੇਰੇ ਹੰਝੂ ਵੀ ਨਹੀਂ ਸੁਕੇ, ਰਚਨਾ ।

ਰਚਨਾ : ਤਦ ਵੀ ਤੁਸੀਂ ਇੰਦਰ ਦੀ ਸਹਾਇਤਾ ਜ਼ਰੂਰ ਕਰੋ । ਮੇਰੇ ਹੰਝੂ ਸਮੇਂ ਦੇ ਬੀਤਣ ਨਾਲ ਸੁਕ ਜਾਣਗੇ !

ਵਿਸ਼ਵਕਰਮਾ : (ਵਿਅੰਗ ਨਾਲ) ਜਿਹੜਾ ਇੰਦਰ ਆਪਣੀ ਪਤਨੀ ਦੀ ਵੀ ਰਖਿਆ ਨਹੀਂ ਕਰ ਸਕਿਆ, ਉਹ ਹੋਰ ਦੇਵਤਿਆਂ ਲਈ ਕੀ ਕਰੇਗਾ ? ਪਤਾ ਨਹੀਂ ਇਹ ਮਾਸੂਮ ਲੋਕ ਕਿਵੇਂ ਤੁਹਾਡਾ ਸਾਥ ਦੇਈ ਜਾ ਰਹੇ ਨੇ; ਇੰਦਰ ਜੀ ?

(ਇੰਦਰ ਕੁਝ ਨਹੀਂ ਬੋਲਦਾ)

ਰਚਨਾ : ਜੋ ਕੁਝ ਵੀ ਹੈ, ਪ੍ਰਜਾਪਤੀ ਜੀ, ਹੁਣ ਤੁਸੀਂ ਜ਼ਰੂਰ ਰਖਿਆ ਕਰੋ । ਇਹ ਨਾ ਹੋਵੇ ਕਿ ਤੁਹਾਡੀ ਸਿਰਜਣਾ, ਵਰਿਤਰਾਸੁਰ ਤੁਹਾਨੂੰ ਵੀ ਕਦੀ ਚੁਨੌਤੀ ਦੇਵੇ ।... ਫੇਰ ਕੀ ਕਰੋਗੇ ।

ਵਿਸ਼ਵਕਰਮਾ : ਕਿਵੇਂ ?

ਰਚਨਾ : ਜਿਸ ਕੋਲ ਸ਼ਸਤਰ ਹੋਣ, ਉਹ ਵਿਵੇਕਸ਼ੀਲ ਨਹੀਂ ਰਹਿੰਦਾ !

ਵਿਸ਼ਵਕਰਮਾ : ਮੇਰੇ ਕਿਸੇ ਚੇਲੇ ਨੇ ਉਹਦੇ ਸਿਰ 'ਚ ਬਦਾਣ ਮਾਰ ਦਿਤਾ ਤਾਂ ਉਹਨੂੰ ਦੂਸਰਾ ਸਾਹ ਵੀ ਨਹੀਂ ਆਉਣਾ ।

ਇੰਦਰ : ਤੇ ਤੁਸੀਂ ਉਹ ਬਦਾਣ ਸਾਨੂੰ ਕਿਉਂ ਨਹੀਂ ਦਿੰਦੇ ?

ਵਿਸ਼ਵਕਰਮਾ : ਤੁਸੀਂ ਬਦਾਣ ਨਹੀਂ ਚਲਾ ਸਕਦੇ । ਤੁਹਾਡੇ ਦਿਲ ਤੇ ਦਿਮਾਗ ਵੀ ਸਰੀਰ ਨਾਲ ਹੀ ਵਿਲਾਸੀ ਹੋ ਕੇ ਦੁਰਬਲ ਹੋ ਗਏ ਨੇ ! ਤੁਸੀਂ ਬਦਾਣ ਨਹੀਂ ਚਲਾ ਸਕਦੇ ।

ਇੰਦਰ : ਪਰ ਸਾਡੀ ਸਹਾਇਤਾ ਤੁਸੀਂ ਅਵਸ਼ ਕਰੋ !

ਰਚਨਾ : ਜ਼ਰੂਰ ਕਰੋ ਇਨ੍ਹਾਂ ਦੀ ਮਦਦ, ਮੈਂ ਵੀ ਕਹਿਨੀ ਆਂ ਪ੍ਰਜਾਪਤੀ ਜੀ !

ਵਿਸ਼ਵਕਰਮਾ : (ਸੋਚ-ਸੋਚ ਕੇ) ਪਰ ਤੁਹਾਨੂੰ ਬੜਾ ਔਖਾ ਕੰਮ ਕਰਨਾ ਪਵੇਗਾ । ਸੋਚ ਲਵੋ ।

ਇੰਦਰ : ਅਸੀਂ ਤਿਆਰ ਹਾਂ । ਬਿਲਕੁਲ ਤਿਆਰ ਹਾਂ ।

ਵਿਸ਼ਵਕਰਮਾ : ਤੁਸੀਂ ਕਿਸੇ ਦੈਵੀ ਪ੍ਰਕਾਸ਼ ਵਾਲੇ ਰਿਸ਼ੀ ਦੀਆਂ ਹੱਡੀਆਂ ਲਿਆ ਸਕਦੇ ਹੋ ?

ਇੰਦਰ : ਉਹ ਕਾਹਦੇ ਲਈ ਜੀ ?

ਵਿਸ਼ਵਕਰਮਾ : ਜਪ ਤਪ ਦੀ ਸ਼ਕਤੀ ਵਾਲੇ ਰਿਸ਼ੀ ਦੀਆਂ ਉਨ੍ਹਾਂ ਹੱਡੀਆਂ ਨਾਲ ਮੈਂ ਜਿਹੜੇ ਹਥਿਆਰ ਬਣਾਵਾਂਗਾ, ਉਹੋ ਹੀ ਤੁਹਾਨੂੰ ਵਰਿਤਰਾਸੁਰ ਦੇ ਵਿਰੁਧ ਜਿਤਾ ਸਕਦੇ ਨੇ ! ਹੋਰ ਕੋਈ ਚਾਰਾ ਨਹੀਂ...

(ਇੰਦਰ ਆਪਣੇ ਸਾਥੀ ਦੇਵਤਿਆਂ ਵਲ ਤਕਦਾ ਹੈ ।)

ਇੰਦਰ : ਜਤਨ ਕਰਦੇ ਹਾਂ ਜੀ !

ਵਿਸ਼ਵਕਰਮਾ : ਜਾਉ ਫੇਰ, ਕੁਵੇਲਾ ਨਾ ਕਰੋ ! ਇਹ ਨਾ ਹੋਵੇ ਕਿ...ਅਮਰਾਵਤੀ ਹੀ...

ਇੰਦਰ : ਹੁਣ ਤੁਸਾਂ ਹੀ ਰਖਿਆ ਕਰਨੀ ਹੈ

ਵਿਸ਼ਵਕਰਮਾ : ਜਾਉ, ਫੇਰ ਕਿਸੇ ਦੈਵੀ ਆਤਮਾ ਵਾਲੇ ਰਿਸ਼ੀ ਨੂੰ ਲਭੋ !

ਇੰਦਰ : ਠੀਕ ਹੈ......

ਰਚਨਾ : ਜਾਉ ਛੇਤੀਂ, ਵਰਿਤਰ ਕਿਤੇ ਮੇਰੀ ਭੈਣ ਸੁਚੀ ਨੂੰ ਹੀ ਨਾ...

(ਦੇਵਤੇ ਚਲੇ ਜਾਂਦੇ ਹਨ)

ਰਚਨਾ : (ਬੜੇ ਵਿਰਾਗ ਨਾਲ)

ਮਰਦਾਂ ਦੀਆਂ ਖੂਨੀ ਲੜਾਈਆਂ ਵਿਚ ਸਭ ਤੋਂ ਵਧ ਨੁਕਸਾਨ ਔਰਤਾਂ ਦਾ ਹੀ ਹੁੰਦਾ ਹੈ। ਭਾਵੇਂ ਕਿ ਉਨ੍ਹਾਂ ਦਾ ਕੋਈ ਵੀ ਕਸੂਰ ਨਹੀਂ ਹੁੰਦਾ ! ਵਿਸ਼ਵ ਦੇ ਸਾਰੇ ਹੀ ਹੱਥਿਆਰ ਹਰ ਵਾਰ ਔਰਤਾਂ ਦੇ ਵਿਰੁਧ ਹੀ ਵਰਤੇ ਗਏ ਨੇ...ਕਿਉਂ ?

ਮੈਂ ਪੁਛਦੀ ਹਾਂ, ਇਸ ਤਰ੍ਹਾਂ ਕਿਉਂ ਹੁੰਦਾ ਹੈ ?

ਵਿਸ਼ਵਕਰਮਾ : ਰਚਨਾ ! ਭਾਵੁਕ ਨਾ ਹੋ !

ਅੰਦਰ ਜਾ ! ਹੁਣ ਤਕ ਸੂਰਜ ਨੂੰ ਹੋਸ਼ ਆ ਗਈ ਹੋਵੇਗੀ। ਸੰਜਨਾ ਉਹਨੂੰ ਪੱਖਾ ਝਲ ਰਹੀ ਹੋਵੇਗੀ। ਤੂੰ ਉਨ੍ਹਾਂ ਨੂੰ ਅੰਨ-ਪਾਣੀ ਦਾ ਪੁਛ ! ਧੀ-ਜੁਆਈ ਦੇ ਸੁੱਖ ਬਾਰੇ ਵੀ ਕਦੀ ਕੋਈ ਗੱਲ ਸੋਚਿਆ ਕਰ !

ਇਹ ਰਾਜਨੀਤੀ ਦੀਆਂ ਸਾਜ਼ਸ਼ੀ ਗੱਲਾਂ ਇਨ੍ਹਾਂ ਦੇਵਤਿਆਂ ਜੋਗੀਆਂ ਹੀ ਰਹਿਣ ਦੇ !

ਰਚਨਾ : ਪਰ ਤਕੋ ਨਾ !

ਵਿਸ਼ਵਕਰਮਾ : ਮੈਂ ਤੇਰੇ ਦਿਲ ਦੀ ਗੱਲ ਸਮਝ ਲਈ ਹੈ, ਤੂੰ ਹੁਣ ਅੰਦਰ ਜਾ ! ਨਾਲੇ ਸੁਣ !

ਮੈਂ ਉਹੋ ਕੁਝ ਹੀ ਕਰਾਂਗਾ, ਜਿਹੜਾ ਨੀਕ ਅਤੇ ਨਿਆਂਇ ਦੇ ਅਨੁਕੂਲ ਹੋਵੇਗਾ !

ਮੈਂ ਇਕ ਉਸਰੱਈਆ ਹਾਂ, ਮੇਰਾ ਵਿਨਾਸ਼ ਵਿਚ ਵਿਸ਼ਵਾਸ ਨਹੀਂ ਹੈ।

(ਸੰਗੀਤਕ ਧੁੰਨਾਂ ਥਿਰਕਦੀਆਂ ਹਨ)

## ਦ੍ਰਿਸ਼ ਸਤਵਾਂ

ਕੁਰੂਕਸ਼ੇਤਰ ਦੀ ਪਵਿਤਰ ਧਰਤੀ ! ਇੰਦਰ ਅਤੇ ਉਸ ਦੇ ਸਾਥੀ ਦੇਵਤੇ ਕੁਰੂਕਸ਼ੇਤਰ ਦੀ ਧਰਤੀ ਉਪਰ ਖਲੋਤੇ ਹੋਏ ਕਿਸੇ ਅਜਿਹੇ ਰਿਸ਼ੀ ਦੀ ਤਲਾਸ਼ ਕਰ ਰਹੇ ਹਨ, ਜਿਹੜਾ ਉਨ੍ਹਾਂ ਨੂੰ ਆਪਣੇ ਸਰੀਰ ਦੀਆਂ ਹੱਡੀਆਂ ਦਾ ਦਾਨ ਦੇ ਦੇਵੇ।

ਇੰਦਰ : ਕੁਰੂਕਸ਼ੇਤਰ ਦਾ ਕਣ-ਕਣ ਵੀ ਪਵਿਤਰ ਹੈ ! ਇਥੇ ਵਗਦੀ ਹਵਾ ਵਿਚ ਸਾਹ ਲੈਣ ਨਾਲ ਹੀ ਬੰਦਾ ਮੁਕਤ ਹੋ ਸਕਦੈ। ਪਰ ਸਾਡਾ ਕਲਿਆਣ ਕੌਣ ਕਰੇਗਾ ?

(ਕਈ ਦਿਨਾਂ ਦੀ ਵਾਟ ਪੂਰੀ ਕਰਕੇ ਉਹ ਮਹਾਰਿਸ਼ੀ ਦਧੀਚਿ ਦੇ ਆਸ਼ਰਮ ਸਾਹਮਣੇ ਜਾ ਖਲੋਤੇ ਹਨ। ਆਸ਼ਰਮ ਦੇ ਪਿਛਲੇ ਪਾਸੇ ਪਰਮ ਪਵਿਤਰ ਸਰਸਵਤੀ ਨਦੀ ਦੀ ਤੇਜ਼ ਧਾਰ ਵਗ ਰਹੀ ਹੈ ਅਤੇ ਉਸ ਦਾ ਅੰਮ੍ਰਿਤ ਵਰਗਾ ਪਾਣੀ ਹਿਰਦਿਆਂ ਵਿਚ ਠੰਡ ਪਾ ਰਿਹਾ ਹੈ !)

ਇੰਦਰ : ਇਸ ਆਸ਼ਰਮ ਕੋਲ ਆਕੇ ਸਾਡੇ ਕਾਲਜੇ ਠੰਡ ਪੈ ਗਈ ਹੈ। ਜਿਵੇਂ ਕਿ ਅਸੀਂ ਸਦੀਆਂ ਤੋਂ ਇਸੇ ਨੂੰ ਹੀ ਲਭ ਰਹੇ ਹੋਵੀਏ !

ਪਰ ਇਹਦੇ ਅੰਦਰ ਕਿਵੇਂ ਜਾਵੀਏ ?

(ਇੰਦਰ ਅੰਤਰ ਧਿਆਨ ਹੋ ਕੇ ਸੋਚਦਾ ਹੈ)

ਕਦੀ ਉਹ ਵੀ ਦਿਨ ਸਨ ਜਦੋਂ ਕਿ ਮੈਂ ਮਹਾ ਰਿਸ਼ੀ ਦਧੀਚਿ ਦੀ ਤੱਪਸਿਆ ਦਾ ਫਲ ਨਸ਼ਟ ਕਰਨ ਲਈ ਆਪਣੀ ਸੁਧਰਮਾ ਸਭਾ ਦੀ ਅਤਿ ਸੁੰਦਰ ਅਪਸਰਾ ਅਲੰਬੁਸ਼ਾ ਨੂੰ ਭੇਜਿਆ ਸੀ, ਅਤੇ ਅਜ ਮੈਂ ਆਪ ਹੀ ਇਕ ਜਾਚਕ ਦੇ ਰੂਪ ਵਿਚ ਇਥੇ ਖਲੋਤਾ ਹਾਂ ! ਪ੍ਰਭੂ ਦੀ ਕਿਹੀ ਮਾਇਆ ਹੈ !

ਮੈਨੂੰ ਲਗਦੈ, ਇਸ ਆਸ਼ਰਮ ਵਿਚੋਂ ਸਾਡੀ ਹਰੇਕ ਇੱਛਾ ਪੂਰੀ ਹੋ ਸਕਦੀ ਹੈ। ਪਤਾ ਨਹੀਂ ਕਿਉਂ, ਮੈਨੂੰ ਇਹੋ ਹੀ ਪ੍ਰਤੀਤ ਹੋ ਰਿਹੈ !

(ਇੰਦਰ ਨੇ ਵੇਖਿਆ ਕਿ ਇਕ ਬਿਰਧ ਵਿਅਕਤੀ, ਵਿੰਗੀਆਂ ਟੇਢੀਆਂ ਲੱਤਾਂ ਬਾਹਵਾਂ ਵਾਲਾ ਅਤੇ ਕੁਰੂਪ ਪ੍ਰਤੀਤ ਹੋ ਰਹੇ ਪਰ ਸੂਰਜੀ ਤੇਜ ਵਾਂਗ ਲਿਸ਼ਕਦੇ ਚਿਹਰੇ ਵਾਲਾ ਵਿਅਕਤੀ ਉਨ੍ਹਾਂ ਦੇ ਸਾਹਮਣੇ ਖਲੋਤਾ ਸੀ)

ਇੰਦਰ : (ਮਨ ਹੀ ਮਨ ਵਿਚ) ਇਹੋ ਹੀ ਮਹਾ ਰਿਸ਼ੀ ਦਧੀਚਿ ਹੈ। ਮੈਨੂੰ ਪੂਰਾ ਵਿਸ਼ਵਾਸ ਹੈ !

(ਫੇਰ ਉਹਨੇ ਨਤਮਸਤਕ ਹੋ ਕੇ ਰਿਸ਼ੀ ਨੂੰ ਕਿਹਾ—)

ਇੰਦਰ : ਮਹਾ ਰਿਸ਼ੀ ਜੀ, ਨਮਸਕਾਰ !

ਦਧੀਚਿ : ਕੌਣ, ਮਹਾਬਲੀ ਇੰਦਰ ?

ਇੰਦਰ : ਹਾਂ ਪ੍ਰਭੋ

ਦਧੀਚਿ : ਅਜ ਇਸ ਸਾਧੂ ਦੀ ਕੁਟੀਆ ਸਾਹਮਣੇ ਕਿਵੇਂ ਪੁਜੇ ਹੋ ? ਮਹਾਬਲੀ ਜੀ ?

ਇੰਦਰ : ਅਸੀਂ ਬੜੇ ਘੋਰ ਸੰਕਟ ਵਿਚ ਹਾਂ

ਦਧੀਚਿ : ਤੁਸੀਂ ਸੰਕਟ ਵਿਚ ਕਦੋਂ ਨਹੀਂ ਹੁੰਦੇ ?

ਇੰਦਰ : ਜੀ, ਪਰ ! ਹੁਣ ਤਾਂ ਬਹੁਤ ਹੀ......

ਦਧੀਚਿ : ਤੁਸੀਂ ਤੇ ਹਰ ਵੇਲੇ ਕਿਸੇ ਨਾ ਕਿਸੇ ਸੰਕਟ ਵਿਚ ਗ੍ਰਸੇ ਹੀ ਰਹਿੰਦੇ ਹੋ ! ਇਹ ਕੋਈ ਨਵੀਂ ਗੱਲ ਤਾਂ ਨਹੀਂ।

ਇੰਦਰ : ਪਰ ਮਹਾ ਰਿਸ਼ੀ ਜੀ ! ਹੁਣ ਅਸੀਂ ਬਹੁਤੇ ਹੀ ਔਖੇ ਹਾਂ

ਦਧੀਚਿ : ਕਿਉਂ, ਤੁਹਾਡੀ ਅਮਰਾਵਤੀ ਕਿਸੇ ਨੇ ਖੋਹ

ਲੈਂਦੀ ਹੈ ?

ਇੰਦਰ : ਗੱਲ ਕੁਝ ਇਸੇ ਤਰ੍ਹਾਂ ਦੀ ਹੀ ਹੋਂਦੀ ਹੈ

ਦਧੀਚਿ : ਫੇਰ ਤੁਹਾਡਾ ਬਾਹੂ ਬਲ ਕਿਥੇ ਚਲਾ ਗਿਆ ਸੀ ?

ਇੰਦਰ : ਪ੍ਰਭੋ, ਕਈ ਵਾਰ ਬਾਹੂਬਲ ਵੀ ਕੰਮ ਨਹੀਂ ਕਰਦਾ।

ਦਧੀਚਿ : ਫੇਰ ਪ੍ਰਭੂ ਦਾ ਨਾਂ ਜਪੋ, ਸਾਤਵਿਕ ਮਨ ਤਨ ਨਾਲ ਭਗਤੀ ਕਰੋ ! ਪ੍ਰਭੂ ਦੀ ਕਿਰਪਾ ਹੋ ਜਾਵੇਗੀ

ਇੰਦਰ : ਪ੍ਰਭੂ ਦੀ ਕਿਰਪਾ ਨਾਲ ਹੀ ਤੁਹਾਡੇ ਦਰਸ਼ਨ ਹੋ ਸਕੇ ਨੇ। ਪ੍ਰਭੋ !

ਦਧੀਚਿ : (ਨਰਮ ਪੈਕੇ) ਫੇਰ ਅੰਦਰ ਪ੍ਰਵੇਸ਼ ਕਰੋ !

ਇੰਦਰ : ਤੁਸੀਂ ਪਹਿਲਾਂ ਸਾਡੀ ਸਹਾਇਤਾ ਕਰਨ ਦਾ ਬਚਨ ਦਿਉ !

ਦਧੀਚਿ : (ਗਹੁ ਨਾਲ ਤਕ ਕੇ) ਕਿਉਂ ?

ਇੰਦਰ : (ਅਤਿਅੰਤ ਨਿਮਰਤਾ ਨਾਲ) ਕਿਉਂਕਿ ਹੁਣ ਅਸੀਂ ਤੁਹਾਡੀ ਕਿਰਪਾ ਨਾਲ ਹੀ ਬਚ ਸਕਦੇ ਹਾਂ !

ਦਧੀਚਿ : ਤਾਂ ਕੀ ਤੁਹਾਨੂੰ ਆਪਣੇ ਆਪ ਤੇ ਵਿਸ਼ਵਾਸ ਨਹੀਂ ਰਿਹਾ !

ਇੰਦਰ : ਅਸੀਂ ਵਰਿਤਰ ਕੋਲੋਂ ਵਾਰ-ਵਾਰ ਹਾਰੇ ਹਾਂ ! ਪਤਾ ਨਹੀਂ ਕਿੰਨੀ ਕੁ ਵਾਰ...

ਦਧੀਚਿ : ਕਿਉਂ, ਤੁਸੀਂ ਮਾੜੇ ਹੋ ?

ਇੰਦਰ : ਨਹੀਂ

ਦਧੀਚਿ : ਤਾਂ ਕੀ ਤੁਹਾਡੇ ਕੋਲ ਹੱਥਿਆਰ ਨਹੀਂ ?

ਇੰਦਰ : ਉਹ ਸਾਰੇ ਹੀ ਵਰਿਤਰ ਨੇ ਖੋਹ ਲਏ ਨੇ

ਦਸੀਚਿ : ਤੇ ਅਮਰਾਵਤੀ ?

ਇੰਦਰ : ਉਹ ਵੀ

ਦਧੀਚਿ : ਫੇਰ ਤੁਸੀਂ ਮਾਲਾ ਫੇਰੋ ਜਾਂ ਡੰਡੇ ਵਜਾਵੋ

ਇੰਦਰ : ਨਹੀਂ, ਅਸੀਂ ਵਰਿਤਰ ਨਾਲ ਟੱਕਰ ਲੈਣੀ ਹੈ

ਦਧੀਚਿ : ਇੰਦਰ ! ਟੱਕਰ ਕੋਈ ਸੱਚਾ ਸੁੱਚਾ ਬੰਦਾ ਹੀ ਲੈ ਸਕਦਾ ਹੈ ! ਪਰ ਤੁਸੀਂ ਤੇ ਬੜੇ ਵਿਲਾਸੀ ਹੋ ਗਏ ਹੋ, ਤੇ ਦੂਸਰਿਆਂ ਦੀ ਮਾਣ-ਮਰਿਆਦਾ ਨੂੰ ਵੀ ਭੰਗ ਕਰਨ ਤੇ ਤੁਲੇ ਹੋਏ ਹੋ !

ਇੰਦਰ : ਬੀਤੇ 'ਚ ਜੋ ਕੁਝ ਵੀ ਹੋਇਐ ! ਮੈਨੂੰ ਉਸ ਦਾ ਅਫਸੋਸ ਹੈ ! ਅਜ ਮੈਨੂੰ ਇਸ ਗੱਲ ਦੀ ਵੀ ਸਮਝ ਆ ਗਈ ਹੈ ਕਿ ਕੋਈ ਸੱਚਾ ਸੁੱਚਾ ਵਿਅਕਤੀ ਹੀ ਸਦਾ ਤਾਕਤਵਰ ਰਹਿ ਸਕਦਾ ਹੈ। ਮਹਾ ਰਿਸ਼ੀ ਜੀ ! ਮੈਂ ਖਿਮਾ ਦਾ ਜਾਚਕ ਹਾਂ

ਦਧੀਚਿ : ਤੁਹਾਡੇ ਜਿਹੇ ਸੂਰਮਿਆਂ ਨੂੰ ਖਿਮਾ ਯਾਚਨਾ ਨਹੀਂ ਸੋਭਦੀ

ਇੰਦਰ : ਪਰ ਆਪ ਜਿਹੇ ਦੈਵੀ ਪੁਰਸ਼ਾਂ ਤੋਂ ਖਿਮਾਂ ਮੰਗਣ ਨਾਲ ਮੇਰੀ ਸੂਰਮਤਾਈ ਵਿਚ ਵਾਧਾ ਹੀ ਹੋਵੇਗਾ।

ਦਧੀਚਿ : ਅਜ ਮੈਂ ਇੰਦਰ ਨੂੰ ਕਿਸ ਰੂਪ ਵਿਚ ਵੇਖ ਰਿਹਾ ਹਾਂ ਪ੍ਰਭੂ !

ਇੰਦਰ : ਨਿਰੰਤਰ ਹਾਰ ਨੇ ਸਾਨੂੰ ਨਿਢਾਲ ਕਰ ਦਿਤੈ। ਅਸੀਂ ਕਿਤੇ ਜੋਗੇ ਨਹੀਂ ਰਹੇ, ਨਿਰਾਸ਼ ਹੋ ਗਏ ਹਾਂ।

ਦਧੀਚਿ : ਪਰ ਹਾਲੇ ਵੀ ਤੁਲ੍ਹੇ ਬੇਰਾਂ ਦਾ ਕੁਝ ਨਹੀਂ ਬਿਗੜਿਆ, ਇੰਦਰ !

ਇੰਦਰ : ਪਰ ਪ੍ਰਭੋ ! ਅਸੀਂ ਉਨ੍ਹਾਂ ਨੂੰ ਕਿਵੇਂ ਚੁਗੀਏ ?

ਦਧੀਚਿ : ਹਿੰਮਤ ਨਾਲ

ਇੰਦਰ : ਹਿੰਮਤ ਨਾਲ ਤੁਹਾਡੀ ਕਿਰਪਾ ਵੀ ਚਾਹੀਦੀ ਹੈ।

ਦਧੀਚਿ : ਕੁਰੂਕਸ਼ੇਤਰ ਦੀ ਧਰਤੀ ਦੀ ਬੜੀ ਮਹਾਨਤਾ ਹੈ। ਇਥੇ ਖਲੋਕੇ ਜਿਹੜਾ ਵੀ ਸੂਰਮਾ ਹੱਕ ਇਨਸਾਫ ਲਈ ਲੜਣ ਦਾ ਪ੍ਰਣ ਕਰੇਗਾ, ਉਹ ਕਦੀ ਨਹੀਂ ਹਾਰੇਗਾ।

(ਹੁਣ ਤਕ ਗੱਲਾਂ ਕਰਦੇ ਹੋਏ ਰਿਸ਼ੀ ਦਧੀਚਿ ਅਤੇ ਇੰਦਰ ਤੇ ਉਸਦੇ ਸਾਥੀ ਆਸ਼ਰਮ ਦੇ ਅੰਦਰ ਪੁਜ ਗਏ ਸਨ।)

ਇੰਦਰ : ਤੁਸੀਂ ਠੀਕ ਕਹਿੰਦੇ ਹੋ ਪ੍ਰਭੋ ! ਨਾਲੇ ਜਿਥੇ ਤੁਸੀਂ ਰਹਿੰਦੇ ਹੋ, ਉਸ ਧਰਤੀ ਦੀ ਵਡਿਆਈ ਕਿਵੇਂ ਕੀਤੀ ਜਾਵੇ !

(ਦਧੀਚਿ ਰਿਸ਼ੀ ਨੇ ਉਨ੍ਹਾਂ ਨੂੰ ਅਨੇਕ ਤਰ੍ਹਾਂ ਦੇ ਫਲ ਖਾਣ ਲਈ ਦਿਤੇ, ਪਰ ਇੰਦਰ ਆਦਿ ਦੇਵਤੇ ਪਰੇਸ਼ਾਨ ਹੀ ਰਹੇ। ਉਨ੍ਹਾਂ ਦੀ ਭੁਖ-ਤ੍ਰੇਹ ਮਰ ਗਈ ਸੀ)

ਇੰਦਰ : ਜਦੋਂ ਤਕ ਅਸੀਂ ਜਿੱਤ ਨਹੀਂ ਜਾਂਦੇ, ਸਾਨੂੰ ਭੁਖ ਤ੍ਰੇਹ ਨਹੀਂ ਲਗਣੀ ! ਇਸ ਲਈ ਤੁਸੀਂ...

ਦਧੀਚਿ : (ਉਨ੍ਹਾਂ ਵਲ ਤਰਸ ਭਾਵ ਨਾਲ ਤਕ ਕੇ) ਮੈਨੂੰ ਪਤਾ ਹੈ ਤੁਸੀਂ ਮੇਰੇ ਕੋਲ ਕਾਹਦੇ ਲਈ ਆਏ ਹੋ।.. ਮੈਨੂੰ ਪਤਾ ਹੈ...ਸਭ ਪਤਾ ਹੈ

ਇੰਦਰ : ਪ੍ਰਭੋ ! ਅਸੀਂ ਮੂੰਹੋਂ ਕਿਵੇਂ ਕਹੀਏ !

ਦਧੀਚਿ : ਤੁਹਾਨੂੰ ਵਿਸ਼ਵਾਸ ਹੈ ਕਿ ਫੇਰ ਤੁਸੀਂ ਅਵਸ਼ ਜਿੱਤ ਜਾਵੋਗੇ ?

ਇੰਦਰ : ਹਾਂ, ਬਿਲਕੁਲ

ਦਧੀਚਿ : ਪੂਰੇ ਵਿਸ਼ਵਾਸ ਨਾਲ ਕਹਿੰਦੇ ਹੋ ?

ਇੰਦਰ : ਬਿਲਕੁਲ ! ਤੁਹਾਡੇ ਵਾਂਗ ਹੀ ਵਿਸ਼ਵ ਕਰਮਾ ਜੀ ਵੀ ਹੁਣ ਸਾਡੇ ਤੇ ਮਿਹਰਬਾਨ ਨੇ। ਉਹ ਸਾਨੂੰ ਸ਼ਸਤਰ ਤਿਆਰ ਕਰਕੇ ਦੇਣਗੇ। ਜੇਕਰ ਤੁਸੀਂ

ਮਿਹਰ ਕਰੋ...

ਦਧੀਚਿ : ਚੰਗਾ ਤੁਸੀਂ ਪਲ ਭਰ ਲਈ ਅੱਖਾਂ ਮੀਟੋ, ਤੇ ਫੇਰ ਖੋਲ੍ਹੋ !

(ਜਦੋਂ ਇੰਦਰ ਆਦਿ ਦੇਵਤਿਆਂ ਨੇ ਅੱਖਾਂ ਮੀਟ ਕੇ ਖੋਲ੍ਹੀਆਂ ਤਾਂ ਉਨ੍ਹਾਂ ਦੇ ਸਾਹਮਣੇ ਮਹਾ ਰਿਸ਼ੀ ਦਧੀਚਿ ਦੇ ਸਰੀਰ ਦੀਆਂ ਹੱਡੀਆਂ ਪਈਆਂ ਸਨ ।)

ਇੰਦਰ : ਵਾਹਵਾ ! ਮਹਾ ਰਿਸ਼ੀ ਜੀ ਨੇ ਕਮਾਲ ਕਰ ਦਿਤਾ। ਆਪਣੇ ਯੋਗ ਬਲ ਨਾਲ ਸਰੀਰ ਵਿਚੋਂ ਸਵਾਸ ਕਢ ਲਏ ਤੇ ਹਡੀਆਂ ਸਾਡੇ ਕਲਿਆਣ ਲਈ ਦਾਨ ਕਰ ਦਿਤੀਆਂ । ਇਨ੍ਹਾਂ ਵਿਚੋਂ ਕਿਵੇਂ ਦੈਵੀ ਰੋਸ਼ਨੀ ਲਿਸ਼ਕ ਰਹੀ ਹੈ । ਮਹਾ ਰਿਸ਼ੀ ਜੀ ਸਦਾ ਅਮਰ ਰਹਿਣਗੇ !

('ਮਹਾ ਰਿਸ਼ੀ ਦਧੀਚਿ ਦੀ ਜੈ' ਦੇ ਨਾਰੇ ਗੂੰਜਦੇ ਹਨ)

ਹੁਣ ਵਿਸ਼ਵਕਰਮਾ ਦੀ ਸੇਵਾ ਵਿਚ ਹਾਜ਼ਿਰ ਹੁੰਦੇ ਹਾਂ । ਕਿਸੇ ਮੰਦਿਰ ਜਾਂ ਨਗਰ ਦੀ ਉਸਾਰੀ ਕਰਨ ਲਈ ਹੀ ਨਾ ਟੁਰ ਜਾਣ । ਬੜਾ ਚਮਤਕਾਰੀ ਆਤਮਾ ਹੈ ਇਹ ਵਿਸ਼ਵਕਰਮਾ ਵੀ !

ਕਿਸੇ ਨਾਲ ਵੈਰ ਨਹੀਂ ਵਿਰੋਧ ਨਹੀਂ !

ਹਰ ਵੇਲੇ ਉਸਾਰੀ ਬਾਰੇ ਹੀ ਸੋਚੀ ਜਾਂਦੇ ਨੇ !

ਹਰ ਵੇਲੇ ਉਸਾਰੀ ਵਿਚ ਹੀ ਰੁਝੇ ਰਹਿੰਦੇ ਨੇ !

ਪਰ ਵਰਿਤਰ ਨੂੰ ਪੈਦਾ ਕਰਕੇ ਉਨ੍ਹਾਂ ਨੇ ਸਾਨੂੰ ਤਬਾਹ ਕਰ ਦਿਤੈ । ਇਹ ਕੋਈ ਵਧੀਆ ਗੱਲ ਨਹੀਂ ਹੋਈ । ਸਚ ਹੀ ਕਹਿੰਦੇ ਨੇ ਕਿ ਉਸਰੱਈਆ ਜਦੋਂ ਵਿਨਾਸ਼ਕ ਬਣ ਜਾਵੇ ਤਾਂ ਵਿਸ਼ਵ ਗਰਕ ਜਾਂਦੈ !

## ਦ੍ਰਿਸ਼ ਅਠਵਾਂ

ਸਵੇਰ ਦਾ ਵੇਲਾ

ਵਿਸ਼ਵਕਰਮਾ ਜੀ ਆਪਣੇ ਆਸ਼ਰਮ ਵਿਚ ਬੜੀ ਗੰਭੀਰ ਮੁਦ੍ਰਾ ਵਿਚ ਬੈਠੇ ਨੇ ।

(ਰਚਨਾ ਦਾ ਪ੍ਰਵੇਸ਼)

ਰਚਨਾ : ਪ੍ਰਜਾਪਤੀ ਜੀ ਕੀ ਸੋਚ ਰਹੇ ਹੋ ?

ਵਿਸ਼ਵਕਰਮਾ : (ਚੌਂਕ ਕੇ) ਤੂੰ ਏਂ ?...ਕੁਝ ਨਹੀਂ ਸੋਚ ਰਿਹੈ

ਰਚਨਾ : ਜ਼ਰੂਰ ਕੁਝ ਸੋਚ ਰਹੇ ਹੋ

ਵਿਸ਼ਵਕਰਮਾ : ਨਹੀਂ, ਸੋਚ ਰਿਹਾਂ ਤਾਂ ਤੂੰ ਹੀ ਦਸ, ਕੀ ਸੋਚ ਰਿਹਾਂ ?

ਰਚਨਾ : ਸੋਚ ਰਹੇ ਹੋਵੋਗੇ ਕਿ ਵਰਿਤਰਾਸੁਰ ਨੂੰ ਸਾਜਕੇ ਤੁਸਾਂ ਠੀਕ ਨਹੀਂ ਕੀਤਾ

ਵਿਸ਼ਵਕਰਮਾ : ਰਚਨਾ, ਵਰਿਤਰਾਸੁਰ ਦੀ ਵੀ ਇਕ ਭੂਮਿਕਾ ਸੀ, ਅਤੇ ਉਹ ਭੂਮਿਕਾ ਉਹਨੇ ਨਿਭਾ ਦਿਤੀ ਹੈ ।

ਰਚਨਾ : ਜੇਕਰ ਤੁਸੀਂ ਉਹਨੂੰ......!

ਵਿਸ਼ਵਕਰਮਾ : ਫੇਰ ਮੈਂ ਆਪ ਸ਼ਸਤਰ ਲੈਕੇ ਇੰਦਰ ਨਾਲ ਯੁਧ ਕਰਦਾ ।

ਦੇਵਤਿਆਂ ਨੂੰ ਸੋਝੀ ਕਰਾਣ ਲਈ ਵਰਿਤਰਾਸੁਰ ਦੀ ਲੋੜ ਸੀ ।

ਰਚਨਾ : ਕਿਉਂ ?

ਵਿਸ਼ਵਕਰਮਾ : ਤਾਂ ਕਿ ਕਿਸੇ ਹੋਰ ਮਾਂ ਦੇ ਪੁਤਰ ਦਾ ਕਤਲ ਨਾ ਹੋਵੇ

ਰਚਨਾ : (ਹਉਕਾ ਭਰਕੇ) ਹਾਏ ! ਵਿਸ਼ਵ ਰੂਪ ਤਾਂ ਕਦੀ ਸੁਪਨੇ ਵਿਚ ਵੀ ਨਹੀਂ ਆਇਆ

(ਅਚਾਨਕ ਹੀ ਬਾਹਰੋਂ ਬੜੇ ਜ਼ੋਰ-ਜ਼ੋਰ ਦੇ ਨਾਰ੍ਹੇ ਗੂੰਜਦੇ ਆਉਂਦੇ ਨੇ—

ਵਿਸ਼ਵਕਰਮਾ : ਦੀ ਜੈ !

ਵਿਸ਼ਵਕਰਮਾ ਜੀ : ਅਮਰ ਰਹਿਣ !

(ਵਿਸ਼ਵਕਰਮਾ ਜੀ ਸਿਰ ਚੁਕਕੇ ਬਾਹਰ ਵਲ ਤਕਦੇ ਨੇ ! ਇੰਦਰ ਅਤੇ ਹੋਰ ਦੇਵਤੇ ਬੜੇ ਪ੍ਰਸੰਨ-ਚਿੱਤ ਵਿਖਾਈ ਦਿੰਦੇ ਆਸ਼ਰਮ ਵਲ ਵਧੇ ਚਲੇ ਆ ਰਹੇ ਨੇ ।)

ਵਿਸ਼ਵਕਰਮਾ : ਇਹਦਾ ਮਤਲਬ ਹੈ ਕਿ ਵਰਿਤਰਾਸੁਰ ਹਾਰ ਗਿਆ !

ਰਚਨਾ : ਉਹਨੂੰ ਹਾਰਨਾ ਹੀ ਚਾਹੀਦਾ ਸੀ ।

ਇੰਦਰ : (ਕਾਹਲੀ ਨਾਲ ਅਗੇ ਵਧਕੇ) ਵਿਸ਼ਵਕਰਮਾ ਜੀ ! ਤੁਸਾਂ ਕਮਾਲ ਕਰ ਦਿਤੈ । ਅਜ ਇਹ ਗੱਲ ਪੂਰੀ ਤਰ੍ਹਾਂ ਸਾਬਿਤ ਹੋ ਗਈ ਹੈ ਕਿ ਤੁਸੀਂ ਸਦਾ ਹੀ ਰਾਖਸ਼ੀ ਤਾਕਤਾਂ ਦੇ ਵਿਰੁਧ ਰਹੇ ਹੋ, ਅਤੇ ਦੈਵੀ ਸ਼ਕਤੀਆਂ ਦੀ ਸਹਾਇਤਾ ਕਰਦੇ ਹੋ !

(ਪਲ ਭਰ ਰੁਕ ਕੇ)

ਤੁਹਾਡੇ ਬਣਾਏ ਹੋਏ ਅਸਤਰ-ਸ਼ਸਤਰਾਂ ਨਾਲ ਸਾਡੇ ਸੂਰਮਿਆਂ ਨੇ ਕਮਾਲ ਕਰ ਦਿਤੈ !

ਵਿਸ਼ਵ ਕਰਮਾ : (ਹਸਕੇ) ਸੂਰਮਿਆਂ ਨੇ ਕਮਾਲ ਕੀਤੈ ਕਿ—ਅਸਤਰ-ਸ਼ਸਤਰਾਂ ਨੇ ?

ਇੰਦਰ : ਦੋਵਾਂ ਨੇ ਜੀ ।

ਵਿਸ਼ਵ ਕਰਮਾ : ਤੁਹਾਨੂੰ ਇਸ ਗੱਲ ਦੀ ਹੁਣ ਸਮਝ ਆ ਗਈ ਕਿ ਨਹੀਂ, ਕਿ ਹਥਿਆਰ ਕਿੱਸ ਤੇ ਚਲਾਣਾ ਹੈ ?

ਇੰਦਰ : ਜੀ, ਅਸਾਂ ਕਿਸੇ ਵੀ ਨਿਹੱਥੇ, ਬਾਲਕ ਅਤੇ

ਨਾਰੇ ਨੂੰ ਕੁਝ ਨਹੀਂ ਕਿਹਾ।

ਰਚਨਾ : ਸਚ ਕਹਿੰਦੇ ਹੋ ?

ਇੰਦਰ : ਹਾਂ, ਦੇਵੀ ਜੀ !

ਵਿਸ਼ਵਕਰਮਾ : ਚੰਗਾ ਜੀਂਦੇ ਵਸਦੇ ਰਹੋ। ਸੂਰਮਿਆਂ ਨੂੰ ਇਹੋ ਹੀ ਗੱਲ ਸੋਭਾ ਦਿੰਦੀ ਹੈ। (ਭੀੜ ਵਿਚੋਂ ਫੇਰ ਨਾਰਾ ਉਭਰਦਾ ਹੈ—
ਵਿਸ਼ਵ ਕਰਮਾ ਦੀ ਜੈ !
ਵਿਸ਼ਵ ਕਰਮਾ ਜੀ ਅਮਰ ਰਹਿਣ !)

ਇੰਦਰ : ਜੀ ਸਾਨੂੰ ਪਤਾ ਲਗਾ ਹੈ ਕਿ ਤੁਸੀਂ ਆਪਣੇ ਜੁਆਈ ਸੂਰਜ ਦੇ ਤੇਜ ਦਾ ਜਿਹੜਾ ਅੱਠਵਾਂ ਹਿੱਸਾ ਖਰਾਦਿਆ ਸੀ, ਉਹਦੇ ਨਾਲ ਵੱਡੇ ਦੇਵਤਿਆਂ ਲਈ ਹਥਿਆਰ ਬਣਾਏ ਨੇ !

ਵਿਸ਼ਵਕਰਮਾ : ਹਾਂ, ਉਹ ਹੱਥਿਆਰ ਉਨ੍ਹਾਂ ਦੇਵਤਿਆਂ ਦੀ ਸ਼ਕਤੀ ਦੇ ਪ੍ਰਤੀਕ ਨੇ, ਕਿਸੇ ਨੂੰ ਤਬਾਹ ਕਰਨ ਲਈ ਨਹੀਂ। ਅਸੀਂ ਵਿਸ਼ਵ ਨੂੰ ਸੁੰਦਰ ਬਣਾਨ ਵਾਲੇ ਉਸਰੱਈਏ ਹਾਂ, ਇਹੋ ਹੀ ਕੰਮ ਕਰਾਂਗੇ। ਅਤੇ ਵਿਨਾਸ਼ ਦੇ ਸਦਾ ਵਿਰੁਧ ਰਹਾਂਗੇ !

ਇੰਦਰ : ਇਸ ਗੱਲ ਦੀ ਵਧਾਈ ਹੋਵੇ।

ਵਿਸ਼ਵਕਰਮਾ : ਮਿਹਰਬਾਨੀ, ਮਹਾਬਲੀ ਇੰਦਰ !

ਇੰਦਰ : ਸਾਨੂੰ ਫੇਰ ਆਗਿਆ ਦਿਉ ?

ਵਿਸ਼ਵਕਰਮਾ : ਰਚਨਾ ! ਅਤਿਥੀਆਂ ਲਈ ਜਲ-ਪਾਨ ਦਾ ਪ੍ਰਬੰਧ ਕਰੋ।

ਰਚਨਾ : ਸਤ ਬਚਨ ਜੀ।

ਇੰਦਰ : ਨਹੀਂ, ਜੀ ਹੁਣ ਆਗਿਆ ਦਿਉ !

ਵਿਸ਼ਵਕਰਮਾ . ਚੰਗਾ ਬਿਲਕੁਲ ਆਗਿਆ ਹੈ।

(ਜਦੋਂ ਦੇਵਤੇ ਬਾਹਰ ਵਲ ਮੁੜਨ ਲਗੇ ਤਾਂ ਉਨ੍ਹਾਂ ਨੂੰ ਵਿਸ਼ਵ ਕਰਮਾ ਨੇ ਰੋਕ ਲਿਆ)

ਵਿਸ਼ਵਕਰਮਾ : ਇੰਦਰ ! ਮੈਂ ਤੁਹਾਡੇ ਲਈ ਜਿਹੜੇ ਸ਼ਸਤਰ ਬਣਾ ਕੇ ਦਿਤੇ ਸਨ, ਉਹ ਆਤਮ ਰਖਿਆ ਲਈ ਸਨ। ਹੁਣ ਤੁਸੀਂ ਫਤਹਿ ਪ੍ਰਾਪਤ ਕਰ ਲਈ ਹੈ, ਇਸ ਲਈ ਆਪਣੇ ਸਾਰੇ ਹੀ ਹਥਿਆਰ ਇਥੇ ਮੇਰੇ ਕੋਲ ਰਖ ਜਾਵੋ। ਮੈਂ ਉਹਨਾਂ ਨੂੰ ਢਾਲ ਕੇ ਮੰਦਿਰਾਂ ਲਈ ਮੂਰਤੀਆਂ ਬਣਾਵਾਂਗਾ।

ਇੰਦਰ : ਪਰ ਵਿਸ਼ਵ ਕਰਮਾ ਜੀ, ਹੁਣ ਅਸੀਂ ਕਾਫ਼ੀ ਸੂਝਵਾਨ ਹੋ ਗਏ ਹਾਂ...

ਵਿਸ਼ਵ ਕਰਮਾ : ਫੇਰ ਵੀ ਹੱਥਿਆਰ ਕੋਲ ਹੋਣ ਤਾਂ ਬੰਦੇ ਮੱਤ ਮਾਰੀ ਜਾਂਦੀ ਹੈ। ਉਹਨੂੰ ਭੁੱਲ ਜਾਂਦਾ ਹੈ ਹਥਿਆਰ ਕਿਸਦੇ ਵਿਰੁਧ ਚਲਾਉਣੇ ਨੇ ! ਬ[illegible] ਪਾਪ ਇਸੇ ਤਰ੍ਹਾਂ ਹੀ ਹੁੰਦੇ ਨੇ।

ਇੰਦਰ : ਜੀ ਪਰ ਮੈਂ ਤਾਂ ਵਜਰ...?

ਵਿਸ਼ਵ ਕਰਮਾ : ਹੋਰ ਸਾਰੇ ਹੀ ਦੇਵਤੇ ਆਪਣੇ ਹਥਿਆ[illegible] ਇਥੇ ਰਖ ਜਾਣ।
(ਪਲ ਭਰ ਰੁਕ ਕੇ)
ਮਹਾਬਲੀ ਇੰਦਰ ! ਤੁਸੀਂ ਆਪਣਾ ਵੱਜਰ ਆਪ[illegible] ਕੋਲ ਰਖ ਸਕਦੇ ਹੋ। ਇਹ ਤੁਹਾਡੀ ਸ਼ਕਤੀ [illegible] ਪ੍ਰਤੀਕ ਹੋਵੇਗਾ। ਇਹਦੇ ਨਾਲ ਤੁਸੀਂ ਕਿਸੇ ਨੂੰ ਤਬਾ[illegible] ਨਹੀਂ ਕਰੋਗੇ।

ਇੰਦਰ : ਸਤ ਬਚਨ ! ਪ੍ਰਜਾਪਤੀ ਜੀ ! ਵਰਿਤਰਾਸਰ ਵਿਰੁਧ ਜੰਗਾਂ ਲੜਕੇ ਸਾਨੂੰ ਸੱਚੇ ਅਤੇ ਝੂਠੇ ਦਾ ਅੰਤ[illegible] ਪੂਰੀ ਤਰ੍ਹਾਂ ਸਮਝ ਆ ਗਿਆ ਹੈ।

ਵਿਸ਼ਵ ਕਰਮਾ : ਜਾਉ ਹੁਣ, ਮੇਰੇ ਕੋਲ ਏਨਾ ਸਮਾਂ ਨਹ[illegible] ਹੈ ! ਮੇਰੇ ਲਈ ਪਲ-ਪਲ ਕੀਮਤੀ ਹੈ। ਹੁਣੇ ਹੀ ਮ[illegible] ਮਹਾਦੇਵ ਜੀ ਵਾਸਤੇ ਕਾਸ਼ੀ ਨਗਰੀ ਦੀ ਉਸਾ[illegible] ਕਰਨ ਲਈ ਜਾ ਰਿਹਾ ਹਾਂ। ਹੋ ਸਕੇ ਤਾਂ ਤੁਸੀਂ [illegible] ਕੋਈ ਉਸਾਰੂ ਕੰਮ ਕਰੋ ! ਉਸਾਰੂ ਕੰਮਾਂ ਦਾ ਨਾਂ [illegible] ਸਫਲ ਜੀਵਨ ਹੈ !

ਰਚਨਾ : ਜਲ-ਪਾਨ ਤਾਂ ਕਰਦੇ ਜਾਵੋ।

(ਦੇਵਤੇ ਟੁਰ ਪੈਂਦੇ ਹਨ)

ਇੰਦਰ : ਕਦੀ ਫੇਰ ਸਹੀ ਦੇਵੀ ਰਚਨਾ ਜੀ !

(ਵਾਪਿਸ ਮੁੜੇ ਜਾਂਦੇ ਦੇਵਤੇ ਨਾਰ੍ਹੇ ਲਾਉਂ[illegible] ਜਾਂਦੇ ਨੇ :

ਉਸਾਰੂ ਸ਼ਕਤੀ ਦੇ ਪ੍ਰਤੀਕ। ਵਿਸ਼ਵ ਕਰਮਾ ਦੀ [illegible] ਹੋਵੇ !

ਵਿਸ਼ਵ ਨੂੰ ਤਬਾਹ ਕਰਨ ਵਾਲੇ ਹਰ ਬੰਦੇ [illegible] ਖੈ ਹੋਵੇ।

# ਪੁਣਛ ਦੀ ਪੰਜਾਬੀ ਸਾਹਿਤ ਨੂੰ ਦੇਣ

— ਅਮਰੀਕ ਸਿੰਘ

ਰਿਆਸਤ ਜੰਮੂ-ਕਸ਼ਮੀਰ ਵਿਚ ਇਸਥਿੱਤ ਪੁਣਛ ਦੇ ਇਲਾਕੇ ਦੀ ਰਿਆਸਤ ਦੇ ਪੰਜਾਬੀ ਸਾਹਿਤ ਜਾਂ ਸਮੁੱਚੇ ਪੰਜਾਬੀ ਸਾਹਿਤ ਨੂੰ ਦੇਣ ਬਾਰੇ ਕੁਝ ਦੱਸਣ ਤੋਂ ਪਹਿਲਾਂ ਇਸ ਇਲਾਕੇ ਦੇ ਅਤੇ-ਪਤੇ ਬਾਰੇ ਕੁਝ ਦੱਸਣਾ ਜ਼ਰੂਰੀ ਬਣ ਜਾਂਦਾ ਹੈ।

ਇਸ ਗੱਲ ਨੂੰ ਹੁਣ ਸਾਰੇ ਹੀ ਮੰਨਦੇ ਹਨ ਕਿ ਪੁਣਛ ਦਾ ਨਾਂ 'ਪੁਲਸਤ' ਰਿਸ਼ੀ ਦੇ ਨਾਂ ਤੇ ਪਿਆ ਜੋ ਲੰਕਾ ਦੇ ਰਾਜਾ ਰਾਵਨ ਦਾ ਦਾਦਾ ਸੀ ਅਤੇ ਜਿਸ ਨੇ ਪੁਣਛ ਸ਼ਹਿਰ ਤੋਂ ੧੫ ਮੀਲ ਦੂਰ ਮੰਡੀ-ਅਮਰਨਾਥ' ਵਿਖੇ ਤਪ ਕੀਤਾ ਸੀ।1 ਇੱਥੇ ਇਕ ਪ੍ਰਾਚੀਨ ਮੰਦਰ ਅਜੇ ਵੀ ਮੌਜੂਦ ਹੈ ਜੋ ਪਾਤੱਤਵ-ਵਿਗਿਆਨੀਆਂ ਦੀ ਦਿਲਚਸਪੀ ਦਾ ਕੇਂਦਰ ਹੈ। ਮੰਦਰ ਦੇ ਪਾਸ ਹੀ ਇਕ ਸ਼ਿਲਾ-ਲੇਖ ਵੀ ਮੌਜੂਦ ਹੈ ਜਿਸ ਦੀ ਘੋਖ-ਪੜਚੋਲ ਅਜੇ ਕੀਤੀ ਜਾਣੀ ਹੈ। ਇਦਾ ਨਾਂ 'ਪ੍ਰਨੋਤਸਾ' (Parnotsa) ਤੇ 'ਪਰੁੰਨਤਸ' (Prun's) ਤੋਂ ਹੁੰਦਾ ਹੁੰਦਾ ਪੁਣਛ ਬਣ ਗਿਆ ਹੈ।2

ਜਿਹੜੇ ਖੇਤਰ ਹੁਣ ਪੁਣਛ ਦੇ ਜ਼ਿਲੇ ਵਿਚ ਹਨ ਜਾਂ ੧੯੪੭ ਤੋਂ ਪਹਿਲਾਂ ਰਿਆਸਤ ਪੁਣਛ ਵਿਚ ਸ਼ਾਮਲ ਸਨ ਉਹ ਹਮੇਸ਼ਾ ਪੁਣਛ ਦੇ ਪ੍ਰਬੰਧਕ ਢਾਂਚੇ ਦਾ ਭਾਗ ਨਹੀਂ ਰਹੇ। ਉਦਾਹਰਨ ਵਜੋਂ 'ਲੋਰਨ' ਵਿਚ ਇਕ ਵਖਰੀ ਰਾਜਧਾਨੀ ਰਹੀ ਹੈ ਜਿਸ ਨੇ ਕਸ਼ਮੀਰ ਦੇ ਇਤਿਹਾਸ ਵਿਚ ਇਕ ਮਹੱਤਵਪੂਰਨ ਭੂਮਿਕਾ ਨਿਭਾਈ ਹੈ। ਇਸੇ ਪ੍ਰਕਾਰ ਪੀਰ-ਪੰਚਾਲ ਦੀਆਂ ਪਹਾੜੀਆਂ ਵਿਚ 'ਪੁਸ਼ਿਆਨੇ' ਦਾ ਇਲਾਕਾ ਰਾਜੌਰੀ ਦੀ ਸਲਤਨਤ ਵਿਚ ਸੀ।3 ਇਸ ਤੋਂ ਛੁਟ ਸੁਰਨਕੋਟ ਦੀ ਤਹਿਸੀਲ ਵਿਚ ਪਿੰਡ ਦਰਾਬਾ ਦੇ ਕੁਝ ਮੋਹੜੇ ਰਾਜੌਰੀ ਦੇ ਅਧੀਨ ਸਨ। ਇੱਥੇ ਹੀ ਪ੍ਰਿਥਵੀ ਗਿਰੀ (Prthvigiri) ਦਾ ਕਿਲ੍ਹਾ ਸਥਿੱਤ ਸੀ ਜੋ ਹੁਣ ਪ੍ਰਿਥਪਾਲ ਦਾ ਨਾਂ ਨਾਲ ਜਾਣਿਆ ਜਾਂਦਾ ਹੈ ਅਤੇ ਇਸ ਦੇ ਖੰਡਰ ਹੁਣ ਵੀ ਮੌਜੂਦ ਹਨ। ਕਲ੍ਹਨ ਦੀ ਰਾਜਤਰੰਗਨੀ ਦੀ ਸੰਪਾਦਨਾ ਵੇਲੇ ਡਾਕਟਰ ਸਟੇਨ ਇਸ ਦੀ ਨਿਸ਼ਾਨ ਦਹੀ ਨਹੀਂ ਸਨ ਕਰ ਸਕੇ।4 ਸੰਗਰਾਮ ਪ ਲ ਦੇ ਨਾਂ ਨਾਲ ਸਬੰਧਤ ਹੋਣ ਕਾਰਨ ਇਸ ਦਾ ਨਾਂ ਪ੍ਰਿਥਵੀਗਿਰੀ ਤੋਂ ਪ੍ਰਿਥਪਾਲ ਪੈ ਗਿਆ ਪ੍ਰਤੀਤ ਹੁੰਦਾ ਹੈ।

ਜੰਮੂ ਜ਼ਿਲ੍ਹੇ ਵਿਚ ਇਕ ਪ੍ਰਗਣਾ ਕਰਲ੍ਹਪ ਵੀ ਪੁਣਛ ਦੀ ਅਮਲਦਾਰੀ ਵਿਚ ਰਿਹਾ ਹੈ। ਉੜੀ ਤਹਿਸੀਲ ਦਾ ਕੋਈ ਖੇਤਰ ਪੁਣਛ ਵਿਚ ਸ਼ਾਮਲ ਰਿਹਾ ਹੋਵੇ ਇਸ ਬਾਰੇ ਕੋਈ ਤੱਥ ਸਾਡੇ ਪਾਸ ਮੌਜੂਦ ਨਹੀਂ।

ਪੁਰਾਣੇ ਸਮਿਆਂ ਵਿਚ ਪੁਣਛ ਨੂੰ ਦਰਵ-ਅਭਿਸਾਰ ਵੀ ਆਖਿਆ ਜਾਂਦਾ ਰਿਹਾ ਹੈ। ਕਿਉਂਕਿ ਇਹ ਇਲਾਕਾ ਵੀ ਚੰਦਰ-ਭਾਗਾਂ ਅਤੇ ਵਤਿਸਤਾ ਭਾਵ ਝੰਨਾ ਅਤੇ ਜਿਹਲਮ ਦੇ ਵਿਚਕਾਰ ਪੈਂਦਾ ਹੈ।5 ਨੀਲਮਤ ਪੁਰਾਣ ਵਿਚ ਪੁਣਛ ਦੇ ਵਸਨੀਕਾਂ ਨੂੰ ਅਭਿਸਾਰ ਕਿਹਾ ਜਾਂਦਾ ਸੀ।6 ਭਾਸ਼ਾਈ ਤੌਰ ਤੇ ਡਾ: ਗ੍ਰਿਅਰਸਨ ਨੇ ਪੁਣਛ ਨੂੰ ਚਿੱਭਾਲ ਦੇ ਖੇਤਰ ਵਿਚ ਦਸਿਆ ਸੀ ਜਿਹੜਾ ਝੰਨਾਂ ਅਤੇ ਜਿਹਲਮ ਦੇ ਵਿਚਕਾਰ ਪੈਂਦਾ ਹੈ। ਸੰਜੋਗ ਦੀ ਗੱਲ ਹੈ ਕਿ ਦਰਵ-ਅਭਿਸਾਰ ਅਤੇ ਚਿੱਭਾਲ ਇਕੋ ਹੀ ਖੇਤਰ ਦਾ ਨਾਂ ਪੈਂਦਾ ਰਿਹਾ ਹੈ।

ਅੱਜ ਪੁਣਛ ਤੋਂ ਭਾਵ ਉਹ ਇਲਾਕਾ ਹੈ ਜਿਹੜਾ ਰਾਜਾ ਧਿਆਨ ਸਿੰਘ ਦੇ ਉਤਰਾਧਿਕਾਰੀਆਂ ਨੂੰ ਰਿਆਸਤ ਜਾਂ ਜਾਗੀਰ ਵਲੋਂ ਮਿਲਿਆ ਸੀ ਅਤੇ ਜਿਸ ਦੀਆਂ ਚਾਰ ਤਹਿਸੀਲਾਂ ਹਵੇਲੀ, ਮਹਿੰਡਰ, ਸੁਧਨੂਤੀ ਅਤੇ ਬਾਗ ਸਨ। ਇਸ ਦਾ ਅੱਧੇ ਤੋਂ ਵੱਧ ਖੇਤਰ ਹੁਣ ਪਾਕਿਸਤਾਨ ਦੇ ਅਧਿਕਾਰ ਹੇਠਾਂ ਹੈ ਅਤੇ ਬਾਕੀ ਤੇ ਪੁਣਛ ਦਾ ਜ਼ਿਲਾ ਅਧਾਰਤ ਹੈ।

ਹੁਣ ਅਸੀਂ ਪੁਣਛ ਦੀ ਪੰਜਾਬੀ ਸਾਹਿਤ ਨੂੰ ਦੇਣ ਬਾਰੇ ਵੱਖ ਵੱਖ ਪੱਖ ਤੋਂ ਪੜਚੋਲ ਕਰਦੇ ਹਾਂ।

**ਉਪ ਭਾਸ਼ਾਵਾਂ ਦੀ ਦੇਣ :**

ਭਾਵੇਂ ਪੁਣਛ ਦਾ ਖੇਤਰਫਲ ਕੋਈ ੧੬੦੦ ਵਰਗ ਮੀਲ ਹੈ।7 ਇਸ ਵਿਚ ਠੇਠ ਪੰਜਾਬੀ ਤੋਂ ਛੁਟ ਉਨ੍ਹਾ ਸਾਰੀਆਂ ਉਪ-ਭਾਸ਼ਾਵਾਂ ਦੇ ਬੁਲਾਰੇ ਮੌਜੂਦ ਹਨ ਜੋ ਰਿਆਸਤ ਵਿਚ ਪੰਜਾਬੀ ਦੀਆਂ ਉਪ-ਭਾਸ਼ਾਵਾਂ ਮੰਨੀਆਂ ਜਾਂਦੀਆਂ ਹਨ ਇਨ੍ਹਾਂ ਵਿਚ ਪੁਣਛੀ ਪੁਠੋਹਾਰੀ, ਮੀਰਪੁਰੀ ਤੇ ਪਹਾੜੀ-ਪੁਣਛੀ ਦੇ ਨਾਂ ਲਏ ਜਾ ਸਕਦੇ ਹਨ। ਇਨ੍ਹਾਂ ਉਪ-ਭਾਸ਼ਾਵਾਂ ਦੀ ਸਮੂਹਮੁੱਖੀ ਮੌਜੂਦਗੀ ਇਸ ਗੱਲ ਦਾ ਪ੍ਰਮਾਣ ਹੈ ਕਿ ਇਨ੍ਹਾਂ ਦੇ ਬੁਲਾਰੇ ਸਦੀਆਂ ਤੋਂ ਇੱਥੇ ਵਸ ਰਹੇ ਹਨ। ਸ਼ੁਰੂ-ਸ਼ੁਰੂ ਵਿਚ ਇਨ੍ਹਾਂ ਉਪ-ਭਾਸ਼ਾਵਾਂ ਵਿਚ ਸਾਹਿਤ ਸਿਰਜਣਾਂ ਵੀ ਕੀਤੀ ਜਾਂਦੀ ਰਹੀ ਹੈ ਅਤੇ ਇਨ੍ਹਾਂ ਬਾਰੇ ਸ; ਉਜੱਲ ਬਾਹਰੀ,8 ਅਮਰੀਕ ਸਿੰਘ9 ਅਤੇ ਸ: ਦੀਦਾਰ ਸਿੰਘ10 ਨੇ ਜਾਣਕਾਰੀ ਉਪਲਬਧ ਕਰਵਾਈ ਹੈ। ਭਵਿਖ ਵਿਚ ਇਨ੍ਹਾਂ ਉਪਭਾਸ਼ਾਵਾਂ ਦੀ ਸ਼ਬਦਾਵਲੀ ਪੰਜਾਬੀ ਦੇ ਕੇਂਦਰੀ ਭੰਡਾਰ ਨੂੰ ਹੋਰ ਅਮੀਰ ਅਤੇ ਸਮ੍ਰਿਧ ਕਰਦੀ ਹੈ।

## ਲੋਕ-ਸਾਹਿਤ ਦੀ ਦੇਣ :

ਪੁਣਛ ਵਿਚ ਬੋਲੀਆਂ ਜਾਣ ਵਾਲੀਆਂ ਉਪ-ਭਾਸ਼ਾਵਾਂ ਵਿਚ ਕਾਫੀ ਲੋਕ-ਸਾਹਿਤ ਮੌਜੂਦ ਹੈ। ਇਨ੍ਹਾ ਵਿਚ ਲੋਕ-ਗੀਤ ਲੋਕ-ਕਥਾਵਾਂ, ਲੋਕ-ਨਾਚ ਅਤੇ ਲੋਕ-ਕਲਾ ਸ਼ਾਮਲ ਹੈ। ਲੋਕ-ਗੀਤਾਂ ਵਿਚ ਵਧਾਈਆਂ। ਘੋੜੀਆਂ, ਸੋਹਾਗ, ਸਿੱਠਣੀਆਂ, ਬਸਾਖ, ਢੋਲ, ਕੈਂਚੀ। ਬਾਲੋ-ਮਾਹੀਆ, ਅਲਾਹੁਣੀਆਂ ਅਤੇ ਲੋਕ ਗਾਥਾਵਾਂ ਪ੍ਰਸਿੱਧ ਹਨ। ਲੋਕ-ਨਾਚਾਂ ਵਿਚ ਧਮਾਲ, ਮਾਹੰਗਾ ਅਤੇ ਜਗਰਾਤਾ ਜਾਣੇ-ਪਛਾਣੇ ਨਾਚ ਹਨ। ਲੋਕ-ਕਲਾ ਵਿਚ ਪੁਣਛ ਦੀ ਇਕ ਵਖਰੀ ਕਲਮ ਹੈ ਜਿਸ ਨੂੰ "ਪੁਣਛ ਕਲਮ" ਆਖਿਆ ਜਾਂਦਾ ਹੈ। ਬਹੁਤੇ ਲੋਕ-ਗੀਤ ਪੰਜਾਬ ਵਿਚ ਪ੍ਰਚਲਤ ਲੋਕ-ਗੀਤਾਂ ਦਾ ਸਥਾਨਕ ਪ੍ਰਤੀਰੂਪ ਹਨ।

ਰਿਆਸਤ ਦੀਆਂ ਦੋ ਪ੍ਰਸਿੱਧ ਲੋਕ-ਵਾਰਾਂ ਸ਼ਮਸ ਤੇ ਰਾਜਵਲੀ ਦੀ ਵਾਰ" ਅਤੇ 'ਨੂਰੇ ਦੀ ਵਾਰ" ਦੀ ਪਿੱਠ-ਭੂਮੀ ਵੀ ਪੁਣਛ ਦਾ ਇਲਾਕਾ ਹੈ ਜਿਨ੍ਹਾਂ ਬਾਰੇ ਕੁਝ ਜਾਣਕਾਰੀ ਇਸ ਲੇਖਕ ਨੇ ਪਾਠਕਾਂ ਤਕ ਪਹੁੰਚਾਈ ਹੈ।11 ਪਰ ਇਨ੍ਹਾਂ ਬਾਰੇ ਅਜੇ ਬਹੁਤਤ ਕੁਝ ਲਿਖਿਆ ਜਾਣਾ ਬਾਕੀ ਹੈ।

ਕਈ ਲੋਕਾਂ ਦਾ ਵਿਚਾਰ ਹੈ ਕਿ ਪੁਣਛ ਵਿਚ ਪ੍ਰਚਲਤ ਕੁਝ ਲੋਕ-ਗੀਤ ਮੀਆਂ ਮੁਹੰਮਦ ਬਖਸ਼ ਦੇ ਪ੍ਰਸਿੱਧ ਕਿੱਸੇ "ਸੈਫਲ ਮਲੂਕ" ਦਾ ਅੰਗ ਬਣ ਗਏ ਹਨ ਪਰ ਮੇਰੀ ਜਾਚੇ ਸੈਫਲ ਮਲੂਕ ਦੇ ਕੁਝ ਬੰਦ ਲੋਕ-ਗੀਤ ਬਣ ਗਏ ਹਨ। ਇਸ ਖੇਤਰ ਵਿਚ ਬਿਖਰੇ ਲੋਕ-ਸਾਹਿਤ ਦੀ ਸਾਂਭ-ਸੰਭਾਲ ਬਾਰੇ ਜਤਨ ਹੋ ਰਹੇ ਹਨ ਜਿਸ ਵਿਚ ਪੁਣਛ ਦੇ ਹੀ ਖੁਸ਼ ਦੇਵ ਮੈਨੀ ਕਾਫੀ ਸਰਗਰਮ ਹਨ।

## ਪੰਜਾਬੀ ਕਵਿਤਾ ਨੂੰ ਦੇਣ :

ਰਿਆਸਤ ਵਿਚ ਪੰਜਾਬੀ ਦਾ ਸੱਭ ਤੋਂ ਪਹਿਲਾ ਕਵੀ ਸੰਤ ਰੇਣ (1742-1872) ਨੂੰ ਮੰਨਿਆ ਜਾਂਦਾ ਰਿਹਾ ਹੈ ਪਰ ਭਾਈ ਜੋ ਦੇਵ ਸਿੰਘ ਦੱਤ ਨੇ ਬਾਬਾ ਸਿੱਧ ਨਾਥ (1728-1778) ਨੂੰ 1739 ਈ: ਵਿਚ ਇਕ ਪੰਜਾਬੀ ਕਵਿਤਾ ਦੇ ਰਚੇਤ ਸਿੱਧ ਕੀਤਾ ਹੈ ਜਿਹੜੇ ਬਾਬਾ ਬੀਰਮ ਸ਼ਾਹ ਦੇ ਅੰਸ਼ ਵਿਚੋਂ ਸਨ।13 ਬਾਬਾ ਬੀਰਮ ਸ਼ਾਹ ਜੀ ਨੂੰ ਗੁਰੂ ਹਰਿਗੋਬਿੰਦ ਸਾਹਿਬ ਨੇ ਪਹਾੜੀ ਇਲਾਕੇ ਵਿਚ ਧਰਮ ਪਰਚਾਰ ਲਈ ਨਿਯੁਕਤ ਕੀਤਾ ਸੀ ਅਤੇ ਆਪ ਜੀ ਦਾ ਜ਼ਿਕਰ ਕਈ ਜਨਮ ਸਾਖੀਆਂ ਵਿਚ ਵੀ ਆਇਆ ਹੈ। ਇਸ ਸੰਪ੍ਰਦਾਏ, ਬੀਰਮ ਸ਼ਾਹੀ, ਵਿਚ ਕੁਝ ਹੋਰ ਚੰਗੇ ਕਵੀ ਵੀ ਹੋਏ ਹਨ ਜਿਵੇਂ ਕਿ ਬਾਬਾ ਮੌਜ ਸਿੰਘ (1773-1883) ਬਾਬਾ ਬਾਘ ਸਿੰਘ (1795-1850) ਬਾਬਾ ਬਿਸ਼ਨ ਸਿੰਘ (1821-1895) ਅਤੇ ਬਾਬਾ ਗਨਪਤ ਸਿੰਘ (1842-1920) ਆਦਿ।14 ਇਨ੍ਹਾਂ ਸਭਨਾਂ ਨੇ ਪੰਜਾਬੀ ਭਾਸ਼ਾ ਨੂੰ ਆਪਣੇ ਪਰਚਾਰ ਦਾ ਮਾਧਿਅਮ ਬਣਾਇਆ।

ਜਿੱਥੇ ਤਕ ਰਿਆਸਤ ਵਿਚ ਸੱਭ ਤੋਂ ਪਹਿਲਾਂ ਸਾਹਿਤੇ-ਕਿਤਾਬ ਹੋਣ ਵਾਲਿਆਂ ਦਾ ਸੰਬੰਧ ਹੈ ਇਸ ਵਿਚ ਪੁਣਛ ਦੇ ਕਵੀ ਪੇਸ਼ ਪੇਸ਼ ਰਹੇ ਹਨ। ਬੁੱਧ ਸਿੰਘ ਗਿਆਨੀ ਦੀ "ਗੁੱਝੇ ਹੀਰੇ' ਤੇ 'ਪਹਾੜੀ ਸੌਗਾਤ" ਦਲੀਪ ਸਿੰਘ ਸੂਦਨ ਦੀ "ਸੂਦਨ ਸੱਧਰਾਂ" ਅਤੇ ਅਵਤਾਰ ਸਿੰਘ ਸ਼ਾਦ ਦੀ "ਪਹਾੜੀ ਗੂੰਜਾਂ" ਉਸ ਸਮੇਂ ਪ੍ਰਕਾਸ਼ਤ ਹੋਈਆਂ ਜਦੋਂ ਸਮੁੱਚੀ ਰਿਆਸਤ ਵਿਚ ਕੋਈ ਟਾਵੀਂ-ਟਾਵੀਂ ਪੁਸਤਕ ਹੀ ਪ੍ਰਕਾਸ਼ਤ ਹੋ ਚੁੱਕੀ ਹੋਵੇਗੀ।

ਇਸ ਸਮੇਂ ਵੀ ਪੁਣਛ ਨਾਲ ਸੰਬੰਧ ਰਖਣ ਵਾਲੇ ਢੇਰ ਸਾਰੇ ਕਵੀ ਸਾਹਿਤ- ਸਿਰਜਣਾਂ ਵਿਚ ਰੁੱਝੇ ਹੋਏ ਹਨ

ਅਤੇ ਆਪਣੀਆਂ ਰਚਨਾਵਾਂ ਪ੍ਰਕਾਸ਼ਤ ਕਰਵਾ ਰਹੇ ਹਨ। ਇਨ੍ਹਾਂ ਵਿਚ ਬਿਸ਼ਨ ਸਿੰਘ ਕ੍ਰੀਟ, ਉਜਾਗਰ ਸਿੰਘ ਮਹਿਕ, ਦਰਸ਼ਨ ਸਿੰਘ ਅਕਾਲੀ, ਤਰਲੋਕ ਸਿੰਘ ਨਿਰਬਲ, ਜੋਗਾ ਸਿੰਘ ਕਾਸ਼, ਹਿੰਮ ਸਿੰਘ ਰਿਸ਼ੀ, ਸਾਈਂ ਫੱਕਰ ਦੀਨ, (ਕ੍ਰਿਪਾਲ ਸਿੰਘ ਕਸ਼ਲੀ, ਮਾਨ ਸਿੰਘ ਭਾਰਗਵ, ਹਰਨਾਮ ਸਿੰਘ ਦੁਖੀਆ, ਕੁਲਵੰਤ ਸਿੰਘ, ਜਨਕ ਸਿੰਘ ਕਿਰਤੀ, ਅਮਰੀਕ ਸਿੰਘ ਸਾਧੀ ਅਤੇ ਡਾ: ਮੋਨੋਜੀਤ ਸ਼ਾਮਲ ਹਨ। ਇਸ ਤੋਂ ਛੁਟ ਕਈ ਦਰਜਨ ਹੋਰ ਵੀ ਕਵੀ ਹਨ ਜਿਹੜੇ ਅਜੇ ਕੋਈ ਪੁਸਤਕ ਪ੍ਰਕਾਸ਼ਤ ਨਹੀਂ ਕਰਵਾ ਸਕੇ। ਸੂਫੀ ਵਿਚਾਰਧਾਰਾ ਨੂੰ ਹੋਰ ਪ੍ਰਫੁੱਲਤ ਕਰਨ ਵਿਚ ਖ਼ੁਦਾ ਬਖਸ਼ ਚਾਹ, ਹਸਨ ਦੀਨ ਪੁਣਛੀ, ਸਯੱਦ ਹਾਕਮ ਸ਼ਾਹ, ਸ਼ਮਸ ਦੀਨ, ਮਹਿਜੂਰ, ਸਾਂਈਂ ਮੁਹੰਮਦ ਦੀਨ ਸਾਕੀ ਅਜੇ ਵੀ ਸਰਗਰਮ ਹਨ। ਇਹ ਕਵੀ ਡੋਗਰੀ ਭਾਸ਼ਾ ਵਿਚ ਵੀ ਲਿਖਦੇ ਹਨ।

## ਗਲਪ-ਸਾਹਿਤ ਨੂੰ ਦੇਣ :

ਰਿਆਸਤ ਜੰਮੂ-ਕਸ਼ਮੀਰ ਵਿਚ ਪੰਜਾਬੀ ਕਹਾਣੀ ਕਾਫੀ ਪਛੜ ਕੇ ਆਈ ਹੈ ਪਰ ਸ: ਹਰਨਾਮ ਸਿੰਘ ਦੁਖੀਆਂ ਨੇ 1947 ਤੋਂ ਕਾਫੀ ਸਮਾਂ ਪਹਿਲਾਂ ਬੀਜ-ਰੂਪ ਵਿਚ ਇਸ ਦਾ ਮੁੱਢ ਬੰਨ੍ਹ ਦਿਤਾ ਸੀ। ਇਸ ਵਿਧਾ ਜਾਂ ਸਿਨਫ ਵਿਚ ਵੀ ਪੁਣਛੀ-ਭਾਸ਼ੀ ਕਹਾਣੀਕਾਰ ਕਿਸੇ ਕੋਲੋਂ ਪਿਛੇ ਨਹੀਂ ਰਹੇ। ਸਿਰਕੱਢ ਕਹਾਣੀਕਾਰਾਂ ਵਿਚ ਭੁਪਿੰਦਰ ਸੂਦਨ, ਸ: ਦੀਦਾਰ ਸਿੰਘ ਤੇ ਉਜਾਗਰ ਸਿੰਘ ਸ਼ਾਮਲ ਹਨ ਜਿਨ੍ਹਾਂ ਦੇ ਕਹਾਣੀ ਸੰਗ੍ਰਹਿ ਪ੍ਰਕਾਸ਼ਤ ਹੋ ਚੁੱਕੇ ਹਨ ਜਾਂ ਹੋ ਰਹੇ ਹਨ। ਦੁਖੀਆਂ ਜੀ ਅੱਜੇ ਵੀ ਜਤਨ ਸ਼ੀਲ ਹਨ ਅਤੇ ਮਾਨ ਸਿੰਘ ਭਾਰਗਵ ਅਤੇ ਖਜ਼ਾਨ ਸਿੰਘ ਇਕ-ਅੱਧ ਕਹਾਣੀ ਲਿਖ ਕੇ ਹੀ ਚੁੱਪ ਹੋ ਗਏ ਹਨ। ਨਵੀਂ ਪੀੜ੍ਹੀ ਵਿਚੋਂ ਬਲਜੀਤ ਸਿੰਘ ਰੈਣਾ। ਖੁਸ਼ ਦੇਵ ਮੈਨੀ, ਡਾਕਟਰ ਮੋਨੋਜੀਤ ਅਤੇ ਅਮਰਜੀਤ ਕੌਰ ਸਚਦੇਵ ਕੋਲੋਂ ਕਾਫੀ ਸੰਭਾਵਨਾਵਾਂ ਹਨ।

ਰਿਆਸਤ ਦੇ ਗਿਣੇ-ਚੁਣੇ ਨਾਵਲਕਾਰਾਂ ਵਿਚੋਂ ਦੋ ਦਾ ਸੰਬੰਧ ਪੁਣਛ ਨਾਲ ਹੈ। ਮਹਿਕ ਦਾ ਨਾਵਲ 'ਅਨੋਖਾ ਰਾਹ' ਅਤੇ ਭੁਪਿੰਦਰ ਸਿੰਘ ਸੂਦਨ ਦਾ ਨਾਵਲ "ਗੁੱਲਮੋਹਰ" ਅਤੇ ਦੋ ਨਾਵਲਿਟ 'ਵਣਜਾਰੇ' ਤੇ 'ਦਾਇਰੇ' ਪ੍ਰਕਾਸ਼ਤ ਹੋ ਚੁੱਕੇ ਹਨ। ਗੁਲਮੋਹਰ' ਨੂੰ ਆਂਚਲਿਕਤਾ ਦੇ ਪੱਖੋਂ ਸਮੁੱਚੇ ਪੰਜਾਬੀ ਸਾਹਿਤ ਨੂੰ ਇਕ ਨਿੱਗਰ ਦੇਣ ਅਤੇ ਰਿਆਸਤ ਦਾ ਪ੍ਰਤਿਨਿਧ ਆਂਚਲਿਕ ਨਾਵਲ ਮੰਨਿਆ ਜਾ ਸਕਦਾ ਹੈ ਭਾਵੇਂ ਆਲੋਚਕ ਇਸ ਨੂੰ ਅਚੇਤਨ ਤੌਰ ਤੇ ਲਿਖਿਆ ਹੋਇਆ ਆਂਚਲਿਕ ਨਾਵਲ ਹੀ ਕਿਉਂ ਨਾ ਆਖਣ।[15]

ਮੇਰਾ ਵਿਸ਼ਵਾਸ ਹੈ ਕਿ ਭੁਪਿੰਦਰ ਸਿੰਘ ਸੂਦਨ ਅਤੇ ਦੀਦਾਰ ਸਿੰਘ ਦੀਆਂ ਕੁਝ ਕਹਾਣੀਆਂ ਸਮੁੱਚੇ ਪੰਜਾਬੀ ਸਾਹਿਤ ਵਿਚ ਦੂਜੇ ਮੰਨੇ-ਪ੍ਰਮੰਨੇ ਕਹਾਣੀਕਾਰਾਂ ਦੀਆਂ ਕਹਾਣੀਆਂ ਦੇ ਵਿਚ ਬਰਾਬਰ ਦੀ ਥਾਂ ਤੇ ਰਖੀਆਂ ਜਾ ਸਕਦੀਆਂ ਹਨ।

## ਗਦ, ਜੀਵਨੀ-ਸਾਹਿਤ ਤੇ ਪੱਤਰਕਾਰੀ :

ਹੁਣ ਤਕ ਹੋਈ ਖੋਜ ਅਤੇ ਉਪਲਬੱਧ ਜਾਣਕਾਰੀ ਦੇ ਆਧਾਰ ਤੇ ਗਿਆਨੀ ਬੁੱਧ ਸਿੰਘ ਦੀ ਪੁਸਤੱਕ "ਗੁੱਝੇ ਹੀਰੇ" ਨੂੰ ਰਿਆਸਤ ਵਿਚ ਵਾਰਤਕ ਦੀਆਂ ਪਹਿਲੀਆਂ ਪੁਸਤਕਾਂ ਵਿਚੋਂ ਇਕ ਆਖਿਆ ਜਾ ਸਕਦਾ ਹੈ। ਇਸ ਦੇ ਨਾਲ ਨਾਲ ਇਹ ਜੀਵਨੀ-ਸਾਹਿਤ ਅਤੇ ਇਤਿਹਾਸ ਦਾ ਵੀ ਚੰਗਾ ਸੁਮੇਲ ਹੈ। ਇਸ ਦੇ ਹਵਾਲੇ ਅੰਗ੍ਰੇਜ਼ ਇਤਿਹਾਸਕਾਰ ਵੀ ਦੇਂਦੇ ਰਹੇ ਹਨ। ਇਸ ਪਿਛੋਂ "ਚੋਣਵੇਂ ਰਤਨ" ਇਕ ਹੋਰ ਨਿੱਗਰ ਵਾਧਾ ਸੀ। ਜਨਮ-ਸਾਖੀ ਅਤੇ ਜੀਵਨੀ-ਸਾਹਿਤ ਦੇ ਇਸ ਸੁਮੇਲ ਨੂੰ ਗਿਆਨੀ ਪ੍ਰੀਤਮ ਸਿੰਘ ਹੁਣ ਵੀ ਅੱਗੇ ਲੈ ਜਾ ਰਹੇ ਹਨ। ਰਿਆਸਤ ਵਿਚ ਪੰਜਾਬੀ ਪੱਤਰਕਾਰੀ ਦਾ ਮੁੱਢ ਬੰਨ੍ਹਣ ਵਿਚ ਸ: ਰਘਬੀਰ ਸਿੰਘ ਮੁੱਕਤ ਅਤੇ ਗਿ: ਭਗਤ ਸਿੰਘ ਨੇ ਚੰਗੀ ਭੂਮਿਕਾ ਨਿਭਾਈ ਹੈ। ਰਿਆਸਤ ਦਾ ਸੱਭ ਤੋਂ ਪਹਿਲਾ ਪੰਜਾਬੀ ਮਾਸਕ-ਪੱਤਰ "ਖਾਲਸਾ ਪੁਣਛ ਗਜ਼ਟ" 1936 ਵਿਚ ਪੁਣਛ ਤੋਂ ਹੀ ਪ੍ਰਕਾਸ਼ਤ ਹੋਣਾ ਸ਼ੁਰੂ ਹੋਇਆ ਸੀ।[16]

## ਖੋਜ ਤੇ ਆਲੋਚਨਾ :

ਸ: ਦੀਦਾਰ ਸਿੰਘ ਨੇ ਆਪਣੇ ਇਕ ਲੇਖ ਵਿਚ ਜੰਮੂ ਦੇ ਜਿਨ੍ਹਾਂ ਖੋਜੀਆਂ ਤੇ ਆਲੋਚਕਾਂ ਨੂੰ ਗਿਣਿਆ ਹੈ ਉਨ੍ਹਾਂ ਵਿਚੋਂ ਬਹੁਤੇ ਪੁਣਛ ਨਾਲ ਹੀ ਸੰਬੰਧਤ ਹਨ। 17 ਭੁਪਿੰਦਰ ਸਿੰਘ ਸੂਦਨ ਨੇ ਆਪਣੀ ਪੀ, ਐਚ. ਡੀ. ਦੀ ਡਿਗਰੀ ਲਈ

ਪੁਣਛ ਦੇ ਲੋਕ-ਸਾਹਿਤ ਨੂੰ ਵਿਸ਼ੇ ਵਜੋਂ ਚੁਣਿਆ ਹੈ। ਇਸ ਤੋਂ ਛੁਟ ਪ੍ਰੋ: ਹਰਦੇਵ ਸਿੰਘ ਖਜੂਰੀਆ ਨੇ ਵੀ ਇਸ ਵਿਸ਼ੇ ਤੇ ਕੁਝ ਕੰਮ ਕੀਤਾ ਹੈ ਅਤੇ ਉਸ ਦੀ ਪੁਸਤਕ ਦੀ ਪ੍ਰਕਾਸ਼ਨ-ਅਧੀਨ ਹੈ।

ਭਾਈ ਜੋਦੇਵ ਸਿੰਘ ਦੱਤ ਨੇ 'ਪੁਣਛ ਤੇ ਪੰਜਾਬੀ' ਨਾਂ ਦੀ ਪੁਸਤਕ ਲਿਖ ਕੇ ਕੁਝ ਨਵੇਂ ਤੱਥ ਸਾਹਮਣੇ ਲਿਆਂਦੇ ਹਨ ਅਤੇ ਰਿਆਸਤ ਵਿਚ ਪੰਜਾਬੀ ਕਵਿਤਾ ਬਾਰੇ ਕਈ ਧਾਰਨਾਵਾਂ ਦਾ ਰੁਖ ਹੀ ਮੋੜ ਦਿੱਤਾ ਹੈ। ਹੁਣ ਰਿਆਸਤ ਵਿਚ ਪੰਜਾਬੀ ਦੇ ਮੁੱਢਲੇ ਕਵੀਆਂ ਵਜੋਂ ਸੰਤ ਰੇਣ ਜਾਂ ਸੁੱਥਰਾ ਸ਼ਾਹ ਨੂੰ ਖਿੱਚ-ਧੂਹ ਕੇ ਅੱਗੇ ਰਖਣ ਦੀ ਲੋੜ ਨਹੀਂ ਰਹੀ।

ਸਮਾਲੋਚਨਾ ਜਾਂ ਪੁਸਤਕ ਪੜਚੋਲ ਦੇ ਖੇਤਰ ਵਿਚ ਭੁਪਿੰਦਰ ਸੂਦਨ ਨੇ ਕੁਝ ਕੰਮ ਕੀਤਾ ਹੈ। ਤੁਹਾਡੇ ਇਸ ਦਾਸ ਨੇ ਸੱਭ ਤੋਂ ਵੱਧ ਪੜਚੋਲਾਂ ਲਿਖ ਕੇ ਇਸ ਵਿਧਾ ਨੂੰ ਪ੍ਰਫੁੱਲਤ ਕਰਨ ਦਾ ਨਿਮਾਣਾ ਜਿਹਾ ਜਤਨ ਕੀਤਾ ਹੈ। ਇਸ ਵਿਧਾ ਵਲ ਝੁੱਕਣ ਦੀ ਪ੍ਰੇਰਨਾ ਜਾਂ ਤਹਿਰੀਕ ਮੈਨੂੰ ਪੰਜਾਬੀ ਸਾਹਿਤ ਅਕੇਡਮੀ, ਲੁਧਿਆਨਾ ਦੀ ਚੰਡੀਗੜ੍ਹ ਕਾਂਨਫ੍ਰੰਸ ਸਮੇਂ ਸ੍ਰੀਮਤੀ ਪ੍ਰੋਮੀਲਾ ਕਲ੍ਹਨ ਦੀ ਇਕ ਤਕਰੀਰ ਤੋਂ ਹੋਈ ਸੀ ਜਿਸ ਦਾ ਵਿਸ਼ਾ 'ਪੁਸਤਕ ਪੜਚੋਲ ਬਾਰੇ' ਸੀ।

ਸਮੁੱਚੇ ਪੰਜਾਬੀ ਸਾਹਿਤ ਵਿਚ ਇਸ ਵਿਧਾ ਨੂੰ ਅੱਗੇ ਟੋਰਨ ਵਿਚ ਗਿ: ਹੀਰਾ ਸਿੰਘ ਦਰਦ ਦੇ ਰਸਾਲੇ 'ਫੁਲਵਾੜੀ' ਦਾ ਕਾਫੀ ਹੱਥ ਰਿਹਾ ਹੈ। ਇਥੇ ਇਹ ਦਸਣਾ ਵੀ ਕੁੱਥਾਂ ਨਹੀਂ ਹੋਵੇਗਾ ਕਿ 'ਦਰਦ' ਜੀ ਦੇ ਵੱਡੇ-ਵੱਡੇਰੇ ਪੁਣਛ ਦੇ ਇਕ ਪਿੰਡ, ਹਾੜੀ ਗਹਿਲੇ ਤੋਂ ਪੰਜਾਬ ਗਏ ਸਨ।

ਇਕ ਹੋਰ ਗੱਲ ਜਿਹੜੀ ਮੈਨੂੰ ਆਰੰਭ ਵਿਚ ਹੀ ਦੱਸਣੀ ਚਾਹੀਦੀ ਸੀ ਕਿ ਸਮੁੱਚੇ ਭਾਰਤੀ (ਉਰਦੂ) ਸਾਹਿਤ ਵਿਚ ਪੁਣਛ ਦੇ ਲੇਖਕਾਂ ਦਾ ਚੰਗਾ ਨਾਂ ਹੈ। ਇਨ੍ਹਾਂ ਵਿਚ ਕ੍ਰਿਸ਼ਨ ਚੰਦਰ, ਮਹਿੰਦਰ ਨਾਥ, ਸਰਲਾ ਦੇਵੀ, ਠਾਕਰ ਪੁਣਛੀ ਅਤੇ ਚਰਾਗ ਹਸਨ 'ਹਸਰਤ' ਸ਼ਾਮਲ ਹਨ। ਸਰਹੱਦ ਦੇ ਪਾਰ ਰਹਿ ਜਾਣ ਜਾਂ ਚਲੇ ਜਾਣ ਵਾਲੇ ਲੋਕਾਂ ਦੀਆਂ ਸਾਹਿਤਕ-ਘਾਲਣਾਵਾਂ ਦੀ ਬਹੁਤੀ ਜਾਣਕਾਰੀ ਉਪਲੱਬਧ ਨਹੀਂ। ਕੇਵਲ ਸਯਦ ਮਹੰਮਦ ਆਚਾਦ (ਹਾੜੀ ਗਹਿਲ) ਅਤੇ ਮੁਹੰਮਦ ਸ਼ਰੀਫ ਤਾਰਿਕ ਦੀਆਂ ਲਿਖਤਾਂ ਦੀ ਕੰਨਸੋਅ ਹੀ ਇਧਰ ਪੁੱਜੀ ਹੈ। ਹਿੰਦੁਸਤਾਨੀ ਸੰਗੀਤ ਵਿਚ 'ਰਾਜਾ ਭਈਆ ਪੁਣਛ ਵਾਲੇ' ਨੇ ਵੀ ਚੰਗੀ ਪ੍ਰਸਿੱਧੀ ਪ੍ਰਾਪਤ ਕੀਤੀ ਹੈ।

**ਕੁੱਝ ਨਿਰਣੇ :**

ਰਿਆਸਤ ਜੰਮੂ-ਕਸ਼ਮੀਰ ਵਿੱਚ ਪੰਜਾਬੀ ਭਾਸ਼ਾ ਵਿਚ ਸਿਰਜਣਾ ਕਰ ਰਹੇ ਸਾਹਿਤਕਾਰਾਂ ਵਿਚ ਪੁਣਛ ਨਾਲ ਸੰਬੰਧਿਤ ਸਾਹਿਤਕਾਰਾਂ ਦਾ ਅਨੁਪਾਤ ਕਾਫੀ ਵੱਧ ਹੈ। ਇਸ ਦਾ ਮੁੱਖ ਕਾਰਨ ਇਹ ਹੈ ਕਿ ਇਸ ਇਲਾਕੇ ਦੇ ਵਸਨੀਕਾਂ ਦਾ ਭੂਗੋਲਿਕ, ਭਾਸ਼ਾਈ ਅਤੇ ਸਭਿਆਚਾਰਕ ਸੰਬੰਧ ਤੇ ਤਾਲ ਮੇਲ ਹਮੇਸ਼ਾ ਬਣਿਆ ਰਿਹਾ ਹੈ। ਕੰਮ ਕਾਜ ਜਾਂ ਰੋਜ਼ੀ-ਰੋਟੀ ਦੇ ਟੰਟੇ ਵਿਚ ਵੀ ਇਹ ਪਛਮੀ ਪੰਜਾਬ ਵਿਚ ਜਾਂਦੇ ਰਹੇ ਹਨ। ਇਸੇ ਤੋਂ ਹੀ ਪ੍ਰਭਾਵਤ ਹੋ ਕੇ ਪ੍ਰਸਿੱਧ ਕਹਾਣੀਕਾਰ ਕਰਤਾਰ ਸਿੰਘ ਦੁੱਗਲ ਨੇ ਇਕ ਕਹਾਣੀ "ਪੁਣਛ ਦੇ ਪੁੱਤਰ" ਢੇਰ ਸਮਾਂ ਪਹਿਲਾਂ ਲਿਖੀ ਸੀ। ਦੂਜਾ ਪੁਣਛ ਵਿਚ ਕਿਸੇ ਦੂਜੀ ਭਾਸ਼ਾ ਦਾ ਬੋਲਬਾਲਾ ਨਹੀਂ ਰਿਹਾ ਜਿਤਨਾ ਪੰਜਾਬੀ ਦਾ, ਇਸ ਦੀਆਂ ਉਪ-ਭਾਸ਼ਾਵਾਂ ਰਾਹੀਂ ਰਿਹਾ ਹੈ। ਅਤੇ ਇਹ ਆਪਣਿਆਂ ਬੁਲਾਰਿਆ ਦੇ ਦਿਲ-ਦਮਾਗ ਦੀ ਭਾਸ਼ਾ ਹੈ ਢਿੱਡ ਦੀ ਭਾਸ਼ਾ ਇੱਥੇ ਉਰਦੂ ਹੀ ਰਹੀ ਹੈ।

ਇੱਥੇ ਦੀਆਂ ਉਪ-ਭਾਸ਼ਾਵਾਂ ਨੂੰ ਭਾਵੇਂ ਅਸੀਂ ਕੋਈ ਵੀ ਨਾਂ ਦਦੀਏ ਇਹ ਥੋੜ੍ਹੇ ਬਹੁਤੇ ਅੰਤਰ ਨਾਲ ਪੁਠੋਹਾਰੀ ਦਾ ਸਥਾਨਿਕ ਰੂਪ ਹੀ ਹਨ। ਜਿਸ ਪ੍ਰਕਾਰ ਪੁਠੋਹਾਰ ਦੇ ਸਾਹਿਤਕਾਰਾਂ ਨੇ ਸਮੁਚੇ ਪੰਜਾਬੀ ਸਾਹਿਤ ਵਿਚ ਆਪਣਾ ਸਿੱਕਾ ਜਮਾਇਆ ਹੈ ਰਿਆਸਤ ਵਿਚ ਪੁਣਛ ਦੇ ਸਾਹਿਤਕਾਰਾਂ ਦਾ ਮੋਹਰੀ ਹੋਣਾ ਉਸੇ ਦਾ ਪ੍ਰਤੀਬਿੰਬ ਹੈ। ਉਰਦੂ ਸਾਹਿਤ ਵਿਚ ਪੁਣਛ ਦੇ ਸਾਹਿਤਕਾਰਾਂ ਦੇ ਯੋਗਦਾਨ ਨੇ ਵੀ ਪੰਜਾਬੀ ਸਾਹਿਤਕਾਰਾਂ ਨੂੰ ਉਤਸ਼ਾਹਤ ਕੀਤਾ ਹੈ।

ਆਸ ਹੈ ਕਿ ਭਵਿਖ ਵਿਚ ਵੀ ਪੁਣਛੀ-ਭਾਸ਼ੀ ਲੋਕ ਤੇ ਸਾਹਿਤਕਾਰ ਆਪਣੇ ਪਹਿਲੇ ਵਾਲੇ ਰੋਲ ਨੂੰ ਨਿਭਾਉਂਦੇ ਰਹਿਣਗੇ ਅਤੇ ਉਨ੍ਹਾਂ ਦੀ ਆਪਣੀ ਮਾਤ-ਭਾਸ਼ਾ ਜਾਂ ਮਾਂ-ਬੋਲੀ ਪ੍ਰਤੀ ਅਣਵੰਡੀ ਵਫਾਦਾਰੀ ਕਾਇਮ ਰਹੇਗੀ ਭਾਵੇਂ ਕਿ

1947 ਦੇ ਘਲੂਘਾਰੇ ਉਪ੍ਰੰਤ ਉਨ੍ਹਾਂ ਨੂੰ ਆਪਣੇ ਘਰ-ਘਾਟ ਛੱਡ ਕੇ ਰਿਆਸਤ ਦੇ ਦੂਜੇ ਭਾਗਾਂ ਵਿਚ ਵਸਣ ਲਈ ਵੀ ਮਜਬੂਰ ਹੋਣਾ ਪਿਆ ਹੈ। ਪਰ ਉਨ੍ਹਾਂ ਦਾ ਉਹ ਭਾਸ਼ਾਈ ਵਿਅਕਤਿਤਵ ਅੱਜੇਂ ਮੌਜੂਦ ਹੈ।

## ਟਿਪਣੀਆਂ ਤੇ ਹਵਾਲੇ :


1. ਜੋਦੇਵ ਸਿੰਘ ਦੱਤ, "ਪੁਣਛ ਤੇ ਪੰਜਾਬੀ ਸਾਹਿਤ" ਪੰਜਾਬੀ ਸਾਹਿਤ ਸਭਾ ਪੁਣਛ, ਪੰਨਾ 6.
2. M. A. Stein, Kalhan's Rajtrangni, Vol. II, Moti Lal Banarsi Dass. New Delhi, Page 73. Note under shaloka 920.
3. ਉਹੀ ਪੰਨਾ 398.
4. ਉਹੀ। Vol. I Page 357. Note under shaloka 1152.
5. ਉਹੀ Vol. I Page 32. Note under shaloka 180.
6. Dr. Ved Kumari Ghai, The Nilmata Purana, A brief Survey, Glimpses of Kashmir Culture Series III (1977) Page 35.
7. ਭਾਈ ਜੋਦੇਵ ਸਿੰਘ ਨੇ ਆਪਣੀ ਪੁਸਤਕ "ਪੁਣਛ ਤੇ ਪੰਜਾਬੀ ਸਾਹਿਤ" ਵਿਚ ਖੇਤਰਫਲ ੫੦੦੦ ਵਰਗ ਮੀਲ ਲਿਖਿਆ ਹੈ। ਇਕ ਰਿਪੋਰਟ ਵਿਚ ਪੁਸ਼ਪ ਸਰਾਫ ਨੇ ਵੀ ਖੇਤਰਫਲ ੧੬੦੦ ਵਰਗ ਮੀਲ ਹੀ ਮੰਨਿਆ ਹੈ।
—ਇਹ ਰਿਪੋਰਟ ਇੰਡੀਅਨ ਐਕਸਪਰੈਸ ਵਿਚ ਛੱਪੀ ਸੀ।
8. 'ਸਾਡਾ ਸਾਹਿਤ'—1965, ਕਲਚਰਲ ਅਕੈਡਮੀ, ਜੰਮੂ ਪੰਨਾ 21,
9. ਦੈਨਿਕ 'ਅਜੀਤ' ਜਲੰਧਰ, ਪੰਜਾਬੀ ਭਾਸ਼ਾ ਵਿਸ਼ੇਸ਼ ਅੰਕ, ਮਾਰਚ 7, 1971.
10. 'ਸ਼ੀਰਾਜ਼ਾ' ਕਲਚਰਲ ਅਕੈਡਮੀ, ਜੰਮੂ, ਮਾਰਚ। 1978 ਪੰਨ 57-61.
11. (ੳ) 'ਸ਼ੀਰਾਜ਼ਾ' ਮਾਰਚ-ਅਪ੍ਰੈਲ, 1981, ਪੰਨੇ 30-41
(ਅ) 'ਸ਼ੀਰਾਜ਼ਾ' ਸਤੰਬਰ, ਅਕਤੂਬਰ, 1931 ਪੰਨੇ 39-44.
12. 'ਵਰਿਆਮ' ਜਲੰਧਰ ਅਗਸਤ, 1982, ਪੰਨਾ 26.
13: ਭਾਈ ਜੋਦੇਵ ਸਿੰਘ ਦੱਤ, ਪੰਨਾ 31-32 .
14. ਉਹੀ ਪੰਨੇ 31-62.
15. ਪ੍ਰੋ: ਦਵਿੰਦਰ ਸਿੰਘ, 'ਸਾਡਾ ਸਾਹਿਤ 1981, ਪੰਨਾ 89.
16. ਰਘੁਬੀਰ ਸਿੰਘ ਮੁੱਕਤ, ਸਾਡਾ ਸਾਹਿਤ 1981, ਪੰਨਾ 24.
17. 'ਸਾਡਾ ਸਾਹਿਤ'—1901 ਰਿਆਸਤ ਵਿਚ ਪੰਜਾਬੀ ਆਲੋਚਨਾ, ਪੰਨਾ 63—65,




ਰਿਪੋਰਤਾਜ

# ਕਨਿਆ ਕੁਮਾਰੀ ਵਿਚ ਮਹਾਨ ਹੱਵਨ ਯੱਗ

ਸਤਿ ਗੁਰੂ ਜਗਜੀਤ ਸਿੰਘ ਜੀ ੩-੪-੯੩ ਨੂੰ ਸੰਤ ਬਾਲ ਸਿੰਘ ਦੇ ਗ੍ਰਿਹ ਰਮੇਸ਼ ਨਗਰ ਦਿਤੇ ਹੋਏ 'ਪਰੋਗਰਾਮ ਅਨੁਸਾਰ ਆਸਾ ਜੀ ਦੀ ਵਾਰ ਵਿਚ ਦਰਸ਼ਨ ਦੇ ਰਹੇ ਸਨ। ਸਾਧ ਸੰਗਤ ਹੁਨ ਹੁਮਾ ਕੇ ਦਰਸ਼ਨ ਕਰਨ ਲਈ ਤੇ ਸ਼ਬਦ ਕੀਰਤਨ ਦਾ ਰਸ ਪਰਾਪਤ ਕਰਨ ਲਈ ਦੂਰੋਂ ਨੇੜਿਉਂ ਪੁਜੀ ਹੋਈ ਸੀ। ਆਸਾ ਜੀ ਦੀ ਵਾਰ ਦੇ ਭੋਗ ਉਪ੍ਰੰਤ ਸਚੇ ਪਾਤਸ਼ਾਹ ਜੀ ਦੇ ਹੁਕਮ ਨਾਲ ਸੰਤ ਹਰਵਿੰਦਰ ਸਿੰਘ ਜੱਸਪਾਲ ਜੀ ਨੇ ਸਾਧ ਸੰਗਤ ਨੂੰ ਦਸਿਆ ਕਿ ਸਾਡੇ ਦੇਸ਼ ਵਿਚ ਦਖਣ ਵਿਚ ਵਰਸ਼ਾ ਨ ਹੋਣ ਕਰਕੇ ਬੜੀ ਭਿਆਨਕ ਸਥਿਤੀ ਬਣੀ ਹੋਈ ਹੈ। ਜਿਸ ਨਾਲ ਪੰਜ ਛੇ ਮਹੀਨੇ ਤੋਂ ਤਾਮਿਲ ਨਾਡੂ, ਕੇਰਾਲਾ, ਕਰਨਾਟਕ ਤੇ ਆਂਧਰਾ ਵਿਚ ਇਸ ਸੂਖੇ ਦੇ ਕਾਰਨ ਬੜੀ ਹਾ ਹਾ ਕਾਰ ਮਚ ਰਹੀ ਹੈ ਤੇ ਪੀਣ ਦਾ ਪਾਣੀ ਵੀ ਨਹੀਂ ਮਿਲ ਰਿਹਾ। ਇਸ ਸੰਕਟ ਤੋਂ ਦੇਸ਼ ਵਾਸੀਆਂ ਨੂੰ ਬਚਾਉਣ ਲਈ ਯੁਗਾ ਪ੍ਰਯੰਤ ਚਲੀ ਆ ਰਹੀ ਮਰਯਾਦਾ ਅਨੁਸਾਰ ਕਨਿਆ ਕੁਮਾਰੀ ਵਿਚ ਜੋ ਦੇਸ਼ ਦਾ ਦਖਣ ਵਲ ਆਖਰੀ ਕੋਨਾ ਹੈ, ਚੰਦ੍ਰਾ ਸਵਾਮੀ ਜੀ ਮਹਾਰਾਜ ਵਲੋਂ ਇਕ ਮਹਾਨ ਹੱਵਨ ਯੱਗ ੧੪-੩-੯੩ ਤੋਂ ੨੩-੩-੯੩ ਤਕ ਰਚਿਆ ਜਾ ਰਿਹਾ ਹੈ। ਜਿਸ ਵਿਚ ਜਿਥੇ ਦੇਸ਼ ਭਰ ਦੇ ਮਹਾਨ ਤਪਸਵੀ ਤੇ ਮਹਾਂਮੰਡਲੇਸ਼ਵਰ ਹਿਸਾ ਪਾ ਰਹੇ ਹਨ, ਉਥੇ ਚੰਦ੍ਰਾ ਸਵਾਮੀ ਜੀ ਨੇ ਸਤਿਗੁਰੂ ਸਚੇ ਪਾਤਸ਼ਾਹ ਜੀ ਨੂੰ ਵੀ ਦਰਸ਼ਨ ਦੇਣ ਲਈ ਸੱਦਾ ਦਿਤਾ ਹੈ। ਇਸ ਲਈ ਹੁਕਮ ਹੋਇਆ ਹੈ ਕਿ ਕੁਝ ਸਿੰਘ ਕਨਿਆ ਕੁਮਾਰੀ ਜਾਣਗੇ ਜੋ ਇਥੋਂ ਹੀ ਪੂਰਨ ਸੋਧ ਵਿਚ ਜਾਣਗੇ ਤੇ ਹੋ ਰਹੇ ਯੱਗ ਵਿਚ ਹਿਸਾ ਪਾਉਣਗੇ ਸੋ ਬਹੁਤ ਸਾਰੇ ਸਿੰਘ ਇਕ ਛਿਨ ਦੇ ਇਸ਼ਾਰੇ ਵਿਚ ਜਾਣ ਲਈ ਤਿਆਰ ਹੋ ਗਏ ਪਰ ਰਸਤੇ ਦੀ ਦੂਰੀ ਦੀ ਕਠਨਾਈ ਨੂੰ ਮੁਖ ਰਖਦੇ ਹੋਏ ਕਿਰਪਾਲੂ ਸਤਿਗੁਰੂ ਜੀ ਨੇ ਕੇਵਲ ਅੱਠ ਸਿੰਘਾਂ ਨੂੰ ਜੋ ਹਵਨ ਲਈ ਜ਼ਰੂਰੀ ਹਨ ਤੇ ਸੋਧੀ ਸਨ ਜਾਣ ਦੀ ਅਨੁਮਤੀ ਦੇ ਦਿਤੀ ਤੇ ਹੁਕਮ ਕਰ ਦਿਤਾ ਕਿ ਸਤਿਗੁਰੂ ਰਾਮ ਸਿੰਘ ਜੀ ਆਪ ਹੀ ਕਾਰਜ ਸਿਧ ਕਰ ਦੇਣਗੇ ਤੁਸੀਂ ਸਭ ਉਨ੍ਹਾਂ ਦੇ ਚਰਨਾਂ ਵਿਚ ਅਰਦਾਸ ਕਰਦੇ ਰਹਿਣਾ ਤੇ ਅਪਣੀ ਮਰਯਾਦਾ ਵਿਚ ਪਕੇ ਰਹਿਣਾ।

ਸੋ ਹੁਕਮ ਅਨੁਸਾਰ ਅੱਠ ਸਿੰਘ ੧੫-੪-੯੩ ਨੂੰ ਦੁਪਹਿਰ ੨ ਵਜੇ ਕੇਰਾਲਾ ਐਕਸਪ੍ਰੈਸ ਰਾਹੀਂ ਦਿਲੀ ਤੋਂ ਸੰਤ ਦਿਆਲ ਸਿੰਘ ਪਦੀ ਵਾਲਿਆ ਦੀ ਅਗਵਾਈ ਹੇਠ ਚਲ ਪਏ। ਅਪਣਾ ਸਭ ਸਾਮਾਨ ਸਮੇਤ ਹਵਨ ਦੀ ਸਮਗਰੀ ਘਿਉ ਲਕੜਾਂ ਵਿਗੈਰਾ ਤੇ ਪੀਣ ਤੇ ਅਸ਼ਨਾਨ ਲਈ ਸੋਧ ਦਾ ਖੂਹ ਦਾ ਜਲ ਲੈ ਤੇ ਰਸਤੇ ਵਿਚ ਛਕਣ ਲਈ ਸੋਧ ਦੀਆਂ ਵਸਤੂਆਂ ਲੈ ਸਤਿਗੁਰੂ ਜੀ ਦੇ ਚਰਨਾਂ ਵਿਚ ਅਰਦਾਸ ਕਰ ਹੁਕਮ ਦੀ ਪਾਲਣਾ ਲਈ ਚਲ ਪਏ। ਬੜੀ ਔਖੀ ਗਲ ਹੈ ਰਸਤੇ ਦੀ ਕਿਸੇ ਚੀਜ਼ ਵਲ ਨਜ਼ਰ ਨਹੀਂ ਕਰਨੀ ਤੇ ਰਸਤਾ ਵੀ ਏਨਾ ਲੰਮਾ ਜੋ ਦਿਲੀ ਤੋਂ ੩੧੪੭ ਕਿਲੋ ਮੀਟਰ ੫੪ ਘੰਟਿਆਂ ਵਿਚ ਪੂਰਾ ਕਰਦੇ ਹੋਏ ਸਤਿਗੁਰੂ ਜੀ ਦੇ ਗੁਣ ਗਾਉਂਦੇ ਹੋਏ ਪੂਰਨ ਸੋਧ ਵਿਚ ਕਨਿਆ ਕੁਮਾਰੀ ਸ਼ਾਮ ੮ ਵਜੇ ੧੭-੪-੯੩ ਨੂੰ ਪਹੁੰਚ ਗਏ। ਡੇਰਾ ਲਾਉਂਦਿਆਂ ਸਾਰ ਸਫਰ ਦੀ ਥਕਾਵਟ ਨੂੰ ਵੀ ਅਨਵਵ ਨਾ ਕਰਦੇ ਹੋਏ ਸੰਤ ਸੁਖਦੇਵ ਸਿੰਘ ਤੇ ਇੰਦਰ ਸਿੰਘ ਜੀ ਖੂਹ ਦੀ ਖੋਜ ਕਰਦੇ ਹੋਏ ੨੦ ਕਿਲੋ ਮੀਟਰ ਦੂਰੀ ਤੋਂ ਜਾ ਕੇ ਪਾਣੀ ਲੈ ਆਏ। ਲੰਗਰ ਤਿਆਰ ਕੀਤਾ ਤੇ ਸਭ ਨੇ ਅਸ਼ਨਾਨ ਕਰਕੇ ਲੰਗਰ ਛਕਿਆ ਤੇ ਰਾਤ ਇਕ ਵਜੇ ਬਰਾਜ ਗਏ। ਸਵੇਰੇ ਅੰਮਰਤ ਵੇਲੇ ਤਿਆਰ ਹੋ ਸਭ ਨੇ ਨਿਤ ਨੇਮ ਕੀਤਾ ਤੇ ਫੇਰ ੬ ਵਜੇ ਹਵਨ ਅਰੰਭ ਹੁੰਦਿਆਂ ਸਾਰ ਪੰਡਾਲ ਵਿਚ ਚਲੇ ਗਏ। ਪੰਡਾਲ ਦੇ ਦਵਾਰ ਤੇ ਦੜਾ ਨਿਘਾ ਸਵਾਗਤ ਕੀਤਾ ਗਿਆ ਅਤੇ ਵਿਸ਼ੇਸ਼ ਥਾਂ ਤੇ ਇਠਾ ਦਿਤਾ ਗਿਆ। ਹਵਨ ਬੜੀ ਸ਼ੁਧੀ ਤੇ ਸੁਚ ਮਰਯਾਦਾ ਨਾਲ ਚਲ ਰਿਹਾ ਸੀ। ਪੰਡਤ ਹਰਭਜਨ ਸਿੰਘ ਜੀ ਨੂੰ ਕੁਝ ਬੋਲਣ ਲਈ ਕਹਿਆ ਗਿਆ ਤਾਂ ਉਨ੍ਹਾਂ ਅਧਾ ਘੰਟਾ ਹਵਨ ਦੀ ਵਿਸ਼ੇਸ਼ਤਾ ਬਾਰੇ ਲੋਕਾਂ ਦੀ ਜਾਣਕਾਰੀ ਕਰਾਈ ਗੀਤਾ ਦੇ ਸ਼ਲੋਕ ਤੇ ਪੰਡਤ ਜੀ ਦੇ ਮਨੋਹਰ ਵਖਿਆਨ ਨੇ ਲੋਕਾਂ ਨੂੰ ਮੋਹ ਲਿਆ ਤੇ ਸਿਖਾਂ ਦੀ ਬਹੁਤ ਸਿਫਤ ਕਰਨ ਲਗ ਪਏ ਸੁੱਚ ਸੋਧ ਤੇ ਸ਼ੁਧ ਲੰਗਰ ਤੇ ਚਿਟੇ ਦੁਧ ਵਰਗੇ ਬਸਤਰਾਂ ਦੇ ਚਮਤਕਾਰ ਨੇ ਸਭ ਦੇ ਦਿਲ ਹਿਲਾ ਦਿਤੇ।

ਚੰਦ੍ਰਾ ਸਵਾਮੀ ਜੀ ਨੇ ਹਵਨ ਸ਼ੁਰੂ ਹੋਣ ਤੇ ਨਿਯਮ ਅਨੁਸਾਰ ਰੱਚਾਨਾ ਸ਼ਾਮ ਦੇ ੫ ਵਜੇ ਤਕ ਮੋਨ ਤੇ ਯਗ ਸਮਪੂਰਨ ਤਕ ਅੰਨ ਨ ਖਾਣ ਦੀ ਪ੍ਰਤਿਗਿਆ ਕੀਤੀ ਹੋਈ ਸੀ। ਸੋ ਸ਼ਾਮ ਨੂੰ ੬ ਵਜੇ ਮਿਲੇ ਤਾਂ ਬੜੇ ਹੀ ਖੁਸ਼ ਹੋਏ। ਸੰਤ ਦਿਆਲ ਸਿੰਘ ਜੀ ਸਚੇ ਪਾਤਸ਼ਾਹ ਜੀ ਦਾ ਪਤਰ ਦੇ'ਦਿਆਂ ਹੋਇਆ ਅਪਣੇ ਲਈ ਸੇਵਾ ਬਾਰੇ ਪੁਛਿਆ ਤਾਂ ਸਵਾਮੀ ਜੀ ਨੇ ਹਵਨ ਕਰਨ ਲਈ ਆਗਿਆ ਕੀਤੀ।

ਭਾਵੇਂ ਉਥੇ ਪਦਾਰਥਾਂ ਦੀ ਕੋਈ ਘਾਟ ਨਹੀਂ ਸੀ ਪਰ ਸਿਖ ਹੁਕਮ ਅਨੁਸਾਰ ਹਵਨ ਲਈ ਲੁੜੀਂਦੀਆਂ ਵਸਤੂ ਨਾਲ ਹੀ ਲੈ ਕੇ ਆਏ ਸਨ ਅਗਲੇ ਦਿਨ ਤੋਂ ਲਗਾਤਾਰ ਤਿਨ ਦਿਨ ੧੯, ੨੦ ਤੇ ੨੧ ਨਾਲ ਹੀ ਵਖਰੀ ਥਾਂ ਤੇ ਹਵਨ ਹੁੰਦੇ ਰਹੇ। ਲੋਕ ਬੜੇ ਚਾਹ ਮਲ੍ਹਾਰ ਨਾਲ ਕੋਲ ਆ ਕੇ ਬਹਿੰਦੇ ਤੇ ਬਾਣੀ ਅਤੇ ਹਵਨ ਦਾ ਰਸ ਮਾਂਨਦੇ। ਸਵਾਮੀ ਚੰਦ੍ਰਾ ਜੀ ਵੀ ਆਪਣੇ ਹੋਰ ਸਹਯੋਗੀਆਂ ਨਾਲ ਉਚੇਚਾ ਦਰਸ਼ਨ ਦੇਂਦੇ ਤੇ ਬੈਠ ਕੇ ਰਸ ਮਾਂਨਦੇ।

ਅਸੀਂ ਤਾਂ ਹੁਕਮ ਦੀ ਪਾਲਣਾ ਕਰਦੇ ਹੋਏ ਹਵਨ ਕਰਦੇ ਤੇ ਨਿਤ ਨੇਮ ਕਰਦੇ ਰਹੇ ਪਰ ਕਿਰਪਾ ਤਾਂ ਸਚੇ ਪਾਤਸ਼ਾਹ ਨੇ ਆਪ ਹੀ ਕਰਨੀ ਸੀ। ਸਵਾਮੀ ਜੀ ਨੇ ਦਸਿਆ ਕਿ ਸਾਡੇ ਹਵਨ ਸ਼ੁਰੂ ਕਰਨ ਪਿਛੋਂ ਕਨਿਆ ਕੁਮਾਰੀ ਤੋਂ ੨੦-੩੦ ਕਿਲੋਮੀਟਰ ਦੂਰ ਦੂਰ ਵਰਖਾ ਸ਼ੁਰੂ ਹੋ ਗਈ ਹੈ। ਅਸੀਂ ਸਾਰੇ ਚੰਦਰਾ ਸਵਾਮੀ ਜੀ ਕੋਲ ੨੨-੪-੯੩ ਨੂੰ ਵਿਦਾਇਗੀ ਲੈ ਵਾਪਸ ਦਿਲੀ ਨੂੰ ਚਲ ਪਏ। ਜਥੇ ਵਿਚ ਸੰਤ ਦਿਆਲ ਸਿੰਘ ਜੀ, ਹਰਮੀਤ ਸਿੰਘ, ਪੰਡਤ ਹਰਭਜਨ ਸਿੰਘ ਜੀ, ਸੰਤ ਬਲਵੰਤ ਸਿੰਘ ਸੋਖੀ ਜੀ ਸੰਤ ਸਵਰਨ ਸਿੰਘ ਜੀ ਸੰਤ ਬਲਵੰਤ ਸਿੰਘ ਬਾਲੀ ਨਗਰ, ਸੰਤ ਸੁਖਦੇਵ ਸਿੰਘ, ਸੰਤ ਇੰਦਰ ਸਿੰਘ ਤੇ ਦਾਸ ਸ਼ਾਮਲ ਸਨ। ਸਭ ਸਜਨ ਬੜੇ ਪਿਆਰ ਸਤਕਾਰ ਨਾਲ ਰਹੇ ਤੇ ਭਾਵੇਂ ਇਹ ਕੰਮ ਕਿੰਨਾ ਔਖਾ ਸੀ। ਸਭ ਇਕ ਦੂਜੇ ਨੂੰ ਖਿੜੇ ਮਥੇ ਪਿਆਰ ਕਰਦੇ ਰਹੇ। ਇਹ ਹੀ ਗਲ ਸੀ ਕਿ ਭਾਵੇਂ ਸਫਰ ਕਿਨਾ ਲਮਾਂ ਤੇ ਦੁਖਦਾਈ ਸੀ ਕਿਸੇ ਨੂੰ ਕੋਈ ਔਖਾ ਨਹੀਂ ਲਗਾ ਤੇ ਸਭ ਸਜਨ ਖਿੜੇ ਮਥੇ ਹਸਦੇ ਖੇਡਦੇ ਨਾਮ ਜਪਦੇ ਤੇ ਸਚੇ ਪਾਤਸ਼ਾਹ ਦੇ ਗੁਣ ਗਾਉਂਦੇ ਵਾਪਸ ੨੪-੪-੯੩ ਨੂੰ ਚਾਰ ਵਜੇ ਦਿਲੀ ਪਰਤ ਆਏ। ਖੁਸ਼ੀ ਦੀ ਗਲ ਹੈ ਕਿ ੨੯-੪-੯੩ ਨੂੰ ਟੀ. ਵੀ. ਤੇ ਰੇਡੀਉ ਰਾਹੀਂ ਸੁਣਿਆ ਗਿਆ ਹੈ ਕਿ ਕਨਿਆ ਕੁਮਾਰੀ ਤੋਂ ਬਦਲ ਉਠ ਕੇ ਦਖਣ ਦੇਸ਼ਾਂ ਵਿਚ ਰੱਜ ਕੇ ਵਰਸੇ ਹਨ ਤਾਂ ਛੇ ਮਹੀਨੇ ਤੋਂ ਚਲ ਰਹੀ ਔੜ ਖਤਮ ਹੋ ਗਈ। ਇਹ ਸਭ ਸਤਿਗੁਰੂ ਜਗਜੀਤ ਸਿੰਘ ਜੀ ਦੀ ਅਪਾਰ ਕਿਰਪਾ ਦਵਾਰਾ ਹੀ ਹੋਇਆ ਹੈ।

ਦਾਸ
ਜੋਗਿੰਦਰ ਸਿੰਘ (ਡਡੀਆ)
(ਦਿਲੀ)

---

# ਨਾਮਧਾਰੀ ਵਿਦਿਅਕ ਜੱਥਾ ਜ਼ਿਲਾ ਗੁਰਦਾਸਪੁਰ

ਨਾਮਧਾਰੀ ਵਿੱਦਿਅਕ ਜੱਥਾ ਜ਼ਿਲਾ ਗੁਰਦਾਸਪੁਰ ਦੀ ਮਾਸਿਕ ਇਕੱਤ੍ਰਤਾ ਮਿਤੀ ੧੬-੪-੧੯੯੩ ਨੂੰ ਪਿੰਡ ਕਿਲਾ ਦੇਸਾ ਸਿੰਘ ਵਿਖੇ ਸੰਤ ਲਖਬੀਰ ਸਿੰਘ ਦੇ ਗ੍ਰਹਿ ਵਿਖੇ ਹੋਈ। ਰਾਤ ਨੂੰ ਜੱਥੇਦਾਰ ਅਜੀਤ ਸਿੰਘ ਬਟਾਲਾ ਅਤੇ ਜੱਥੇਦਾਰ ਇੰਦਰ ਸਿੰਘ ਜੀ ਨੇ ਮਨੋਹਰ ਕੀਰਤਨ ਦੁਆਰਾ ਸੰਗਤ ਨੂੰ ਨਿਹਾਲ ਕੀਤਾ। ਉਪਰੰਤ ੧੭ ਅਪਰੈਲ ਨੂੰ ਸਵੇਰੇ ਇਕ ਵਰਨੀ ਕੀਤੀ ਗਈ ਅਤੇ ਆਸਾ ਦੀ ਵਾਰ ਦਾ ਕੀਰਤਨ ਹੋਇਆ। ਗ੍ਰਹਿ ਨਿਵਾਸੀਆਂ ਘਰ ਆਈ ਸਾਧ ਸੰਗਤ ਦੀ ਸ਼ਲਾਘਾਯੋਗ ਸੇਵਾ ਕੀਤੀ।

ਇਕ ਹੋਰ ਮਾਸਿਕ ਇੱਤ੍ਰਤਾ ਮਿਤੀ ੨੧-੫-੯੩ ਨੂੰ ਪਿੰਡ ਕੰਜ (ਨੇੜੇ ਧਾਰੀਵਾਲ) ਵਿਖੇ ਸੰਤ ਬਅੰਤ ਸਿੰਘ ਨਾਮਧਾਰੀ (ਜਿਹੜੇ ਕਿ ਸੰਤ ਦਰਸ਼ਨ ਸਿੰਘ ਸੰਤ ਖਚਾਨ ਸਿੰਘ ਹਜ਼ੂਰੀ ਰਾਗੀਆਂ ਦੇ ਭਣਵਈਏ ਹਨ ਅਤੇ ਜਿਨ੍ਹਾਂ ਦਾ ਪਰਿਵਾਰ ਸਤਿਗੁਰੂ ਹਰੀ ਸਿੰਘ ਜੀ ਦੇ ਸਮੇਂ ਤੋਂ ਨਾਮਧਾਰੀ ਮਰਯ ਦਾ ਵਿਚ ਰਹਿ ਰਿਹਾ ਹੈ) ਜੀ ਦੇ ਗ੍ਰਹਿ ਹੋਈ ਜੱਥੇਦਾਰ ਕਰਤਾਰ ਸਿੰਘ ਬਿਜਲੀਵਾਲ ਅਤੇ ਜੱਥੇਦਾਰ ਅਜੀਤ ਸਿੰਘ ਬਟਾਲਾ ਨੇ ਜੱਥੇ ਸਮੇਤ ਮਨੋਹਰ ਕੀਰਤਨ ਕੀਤਾ। ਮਿਤੀ ੨੨-੫-੧੯੯੩ ਨੂੰ ਅੰਮ੍ਰਿਤ ਵੇਲੇ ਆਸਾ ਦੀ ਵਾਰ ਦਾ ਕੀਰਤਨ ਹੋਇਆ। ਉਪਰੰਤ ਜੋਗਿੰਦਰ ਸਿੰਘ ਕੰਗ ਅਤੇ ਮਹੰਤ ਗੋਪਾਲ ਦਾਸ਼ 'ਆਜ਼ਾਦ' (ਜਨਰਲ ਸਕੱਤਰ ਉਦਾਸੀ ਮੰਡਲ ਜ਼ਿਲਾਂ ਗੁਰਦਾਸਪੁਰ) ਜੀ ਨੇ ਸੰਗਤਾਂ ਨੂੰ ਦੇਹਧਾਰੀ ਸਤਿਗੁਰੂ ਦੀ ਲੋੜ ਉਤੇ ਭਰਪੂਰ ਰੋਸ਼ਨੀ ਪਾਈ।

ਜੋਗਿੰਦਰ ਸਿੰਘ ਕੰਗ
ਸਕੱਤਰ

## ਹਾਕੀ : ਸਤ ਖਾਮੀਆਂ, ਸਤ ਸੁਝਾਅ

—ਰੇਸ਼ਮ—

ਤੀਜੇ ਸੰਸਾਰ ਹਾਕੀ ਕੱਪ ਟੂਰਨਾਮੈਂਟ ਨੂੰ ਪੈਨੀ ਅੱਖ ਨਾਲ ਦੇਖਣ ਉਪਰੰਤ ਮਰਹੂਮ ਪ੍ਰਿਥੀਪਾਲ ਸਿੰਘ, ਜਿਹੜਾ ਉਸ ਵੇਲੇ ਕੌਮੀ ਚੋਣਕਾਰ ਕਮੇਟੀ ਦਾ ਚੇਅਰਮੈਨ ਸੀ ਤੇ ਮੇਜਰ ਜੈਨਰਲ ਡੀ' ਸਾਊਜ਼ਾ ਦੇ ਨਾਲ ਬਤੌਰੇ ਅਬਜ਼ਰਵਰ ਕੁਆਲਾਲੰਪੁਰ ਗਿਆ ਸੀ, ਨੇ ਆਪਣੀ ਰੀਪੋਰਟ ਵਿਚ ਹੋਰਨਾਂ ਤੋਂ ਇਲਾਵਾ ਇਹ ਗੱਲ ਜ਼ੋਰ ਦੇ ਕੇ ਕਹੀ ਸੀ ਕਿ ਸਾਡੇ ਖਿਡਾਰੀਆਂ ਤੋਂ 'ਡੀ' ਵਿਚ ਵੜੀ ਗੇਂਦ ਉਤੇ ਗੋਲ-ਕਰੂ ਹਿਟ ਨਹੀਂ ਟਿਕਾ ਹੁੰਦੀ।

ਅਠ ਸਾਲ ਦੇ ਲੰਮੇ ਸਮੇਂ ਤੋਂ ਬਾਅਦ (ਸਾਬਕ) ਕੌਮੀ ਕੋਚ ਤੇ ਮੈਨੇਜਰ ਬਲਬੀਰ ਸਿੰਘ ਵਲੋਂ ਵੀ ਆਪਣੀ ਰੀਪੋਰਟ ਵਿਚ ਇਸੇ ਗਲ ਉਤੇ ਜ਼ੋਰ ਦੇਣਾ। ਭਾਰਤੀ ਖਿਡਾਰੀਆਂ ਦੀ ਮੁਕਾਬਲਤਨ ਸਿਖਲਾਈ ਪੱਧਰ ਨੂੰ ਦਰਸਾਉਂਦਾ ਹੈ। ਅਸੀਂ ਕਈ ਵਾਰ ਉਲੰਪਿਕ ਚੈਂਪੀਅਨ ਬਣੇ, ਕਈ ਕਈ ਗੋਲਾਂ ਨਾਲ ਜਿੱਤੇ। ਸਠਵਿਆਂ ਦੇ ਅੰਤਲੇ ਦੌਰ ਵਿਚ ਪਛਮੀ ਟੀਮਾਂ ਸਾਡੇ ਅਗੇ ਡਟਣ ਲਗੀਆਂ ਤੇ ਸਤਰਵਿਆਂ ਵਿਚ ਸਾਨੂੰ ਪਿਛੇ ਛਡ ਗਈਆਂ। ਇਥੋਂ ਤਕ ਕਿ ਉਹ ਹੁਣ ਕਈ ਵਾਰ ਸਾਨੂੰ ਸੈਮੀਫਾਈਨਲ ਤਕ ਅਪੜਨ ਦੀ 'ਆਗਿਆ' ਨਹੀਂ ਦਿੰਦੀਆਂ। ਪਿਛੇ ਜਿਹੇ ਏਸ਼ੀਆਈ ਖੇਡਾਂ ਤੇ ਏਸੈਂਡਾ (ਆਸਟਰੇਲੀਆ) ਹਾਕੀ ਟੂਰਨਾਮੈਂਟ ਵਿਚ ਤਾਂ ਅਸੀਂ ੫-੫, ੬-੬ ਗੋਲ ਤਕ ਲਏ। ਹਾਕੀ ਅਧਿਕਾਰੀ ਕਦੇ ਐਸਟਰੋਟਰਫ ਦਾ ਬਹਾਨਾ ਲਾਉਂਦੇ ਸੀ ਤੇ ਕਦੇ ਕਿਸੇ ਖਾਸ ਖਿਡਾਰੀ ਦੇ ਬੀਮਾਰ ਹੋਣ ਦਾ। ਪਰ ਹੁਣ ਐਸਟਰੋਟਰਫ ਵੀ ਆ ਗਈ ਤੇ ਅਜੋਕੀ ਹਾਕੀ ਦੀ ਜਿੱਤ ਕਿਸੇ ਇਕ ਖਿਡਾਰੀ ਉਤੇ ਬਹੁਤੀ ਨਿਰਭਰ ਨਹੀਂ ਕਰਦੀ।

ਉਲੰਪੀਅਨ ਬਲਬੀਰ ਸਿੰਘ ਨੇ ਆਪਣੀ ਰੀਪੋਰਟ ਵਿਚ ਪਿਛਲੇ ਦੋ ਟੂਰਨਾਮੈਂਟਾਂ ਦੀ ਹਾਰ ਦਾ ਜ਼ਿੰਮਾ ਆਪਣੇ ਸਿਰ ਲੈਂਦਿਆਂ ਭਾਰਤੀ ਹਾਕੀ ਦੀ ਪੱਧਰ ਵਿਚ ਗਿਰਾਵਟ ਦੇ ਸਤ ਕਾਰਨ ਗਿਣਾਏ ਹਨ ਤੇ ਇਨ੍ਹਾਂ ਨੂੰ ਦੂਰ ਕਰਨ ਲਈ ਸਤ ਸੁਝਾਅ ਵੀ ਦਿਤੇ ਹਨ। 'ਡੀ' ਵਿਚ ਗੋਲ-ਕਰ ਹਿਟ ਮਾਰਨ ਦੀ ਕਮਜ਼ੋਰੀ ਤੋਂ ਇਲਾਵਾ ਉਨ੍ਹਾ ਕਿਹਾ ਹੈ ਕਿ ਖਿਡਾਰੀ ਬੁਨਿਆਦੀ ਹੁਨਰਾਂ ਤੋਂ ਸਖਣੇ ਹਨ, ਇਨ੍ਹਾਂ ਦੀ ਜਨਮਜਾਤੀ ਕਮਜ਼ੋਰੀ ਸਰੀਰਕ ਬਣਤਰ ਹੈ, ਹੱਲਾਸ਼ੇਰੀ ਦੀ ਘਾਟ ਹੈ, ਉਨ੍ਹਾਂ ਦੇ ਮਨਾਂ ਵਿਚ ਤਨਾਅ ਰਹਿੰਦਾ ਹੈ, ਪ੍ਰਤਿਭਾਵਾਂ ਦੀ ਯੋਗ ਭਾਲ ਨਹੀਂ ਹੁੰਦੀ ਤੇ ਚੋਣ ਢੰਗ ਨਿਕੰਮਾ ਹੈ। ਇਨ੍ਹਾਂ ਕਮਜ਼ੋਰੀਆਂ ਨੂੰ ਦੂਰ ਕਰਨ ਲਈ ਉਨ੍ਹਾ ਦੇ ਸਤ ਸੁਝਾਅ ਹਨ। ਲੰਮ-ਮਿਆਦੀ ਤਿਆਰੀ ਕਰਾਈ ਜਾਏ, ਚੋਣ ਢੰਗ ਵਾਜਬ ਹੋਵੇ, ਵਰਤਮਾਨ ਕੌਮੀ ਟੂਰਨਾਮੈਂਟ ਪ੍ਰਣਾਲੀ ਨੂੰ ਨਵਿਆਇਆ ਜਾਏ, ਤਕੜੀਆਂ ਟੀਮਾਂ ਵਿਰੁਧ ਵਧ ਤੋਂ ਵਧ ਮੈਚ ਕਰਾਏ ਜਾਣ, ਦਿੱਲੀ ਵਿਚ ਹਾਕੀ ਅਕੈਡਮੀ ਕਾਇਮ ਕੀਤੀ ਜਾਏ ਤੇ ਅੰਪਾਇਰਾਂ ਦੇ ਨਿਯਮਾਂ ਦੇ ਲਾਗੂ ਹੋਣ ਤੇ ਵਿਆਖਿਆ ਵਿਚ ਇਕਸੁਰਤਾ ਲਿਆਂਦੀ ਜਾਏ।

ਕਿਸ਼ੋਰ-ਆਯੂ ਦੀਆਂ ਪ੍ਰਤਿਭਾਵਾਂ ਨੂੰ ਲਭਣ ਬਾਰੇ ਉਸ ਨੇ ਭਾਰਤੀ ਹਾਕੀ ਫੈਡਰੇਸ਼ਨ ਨੂੰ ਸਲਾਹ ਦਿਤੀ ਹੈ ਕਿ ਉਹ ਸਕੂਲ ਗੇਮਜ਼ ਫੈਡਰੇਸ਼ਨ ਨਾਲ ਨੇੜਵਾਂ ਤਾਲ-ਮੇਲ ਰਖੇ। ਹਰ ਸ਼ਹਿਰ ਜ਼ਿਲ੍ਹੇ ਤੇ ਰਾਜ ਵਿਚ ਅਬਜ਼ਰਵਰ ਰਖੇ ਜਾਣ ਜਿਹੜੇ ਚੰਗੇ ਖਿਡਾਰੀਆਂ ਬਾਰੇ ਸੂਚਤ ਕਰਨ। ਕੋਚਾਂ ਤੇ ਮੈਨੇਜਰਾਂ ਬਾਰੇ ਉਸਨੇ ਕਿਹਾ ਹੈ ਕਿ ਇਹ ਚਾਰ ਸਾਲ (ਉਲੰਪਿਕ ਤੋਂ ਉਲੰਪਿਕ) ਲਈ ਨਿਯੁਕਤ ਹੋਣ ਤੇ ਟੀਮ ਦੀ ਚੋਣ ਵਿਚ ਉਨ੍ਹਾਂ ਦੀ ਰਾਇ ਲਈ ਜਾਏ। ਕੌਮੀ ਚੈਂਪੀਅਨਸ਼ਿਪ ਬਾਰੇ ਉਨ੍ਹਾਂ ਟੀਮਾਂ ਨੂੰ ਚਾਰ ਗਰੁੱਪਾਂ ਵਿਚ ਵੰਡਣ ਦਾ ਸੁਝਾਅ ਦਿਤਾ ਹੈ, ਅਠ ਵਡੀਆਂ 'ਏ ਵਿਚ ਤੇ ਫੇਰ ਇਸ ਤੋਂ ਹੇਠਲੀਆਂ 'ਬੀ' 'ਸੀ' ਤੇ 'ਡੀ' ਵਿਚ।

ਅੰਪਾਇਰਾਂ ਦੀ ਕੌਮਾਂਤਰੀ ਬਾਡੀ ਵਿਚ ਭਾਰਤੀ ਅਧਿਕਾਰੀਆਂ ਦੀ ਕੋਈ ਬਹੁਤੀ ਪੁਛ ਪਰਤੀਤ ਨਾ ਹੋਣ ਕਾਰਨ ਭਾਰਤ ਨੂੰ ਕਈ ਵਾਰ ਨੁਕਸਾਨ ਉਠਾਉਣਾ ਪੈਂਦਾ ਹੈ। ਇਸ ਬਾਰੇ ਸ੍ਰੀ ਬਲਬੀਰ ਸਿੰਘ, ਜਿਹੜੇ ਕਈ ਵਾਰ ਬਦੇਸਾਂ ਵਿਚ ਖੇਡੇ ਤੇ ਟੀਮਾਂ ਲੈ ਕੇ ਗਏ, ਨੇ ਕਿਹਾ ਹੈ ਅੰਪਾਇਰਿੰਗ ਨਿਯਮਾਂ ਦੇ ਲਾਗੂ ਹੋਣ ਤੇ ਵਿਆਖਿਆ ਵਿਚ ਇਕਸੁਰਤਾ ਲਿਆਉਣ ਦੀ ਸਖਤ ਲੋੜ ਹੈ। ਅੰਪਾਇਰਾਂ ਦੇ ਅਖਤਿਆਰੀ ਅਧਿਕਾਰਾਂ ਨੂੰ ਵੀ ਉਨ੍ਹਾ ਵਧ ਤੋਂ ਵਧ ਛਾਂਗਣ ਦੀ ਮੰਗ ਕੀਤੀ ਹੈ।

(ਬਾਕੀ ਸਫਾ ੩੫ ਤੇ)

# ਪ੍ਰਤੀਕ੍ਰਿਆ

ਵਰਿਆਮ ਦੀ ਜਿੰਨੀ ਮੋਹਮਾਂ ਕੀਤੀ ਜਾਵੇ ਥੋੜ੍ਹੀ ਹੈ। ਸਚਮੁਚ ਆਪ ਦੀ ਤੀਖਨ ਬੁਧੀ ਲਿਖਣ ਦਾ ਢੰਗ ਦੂਰ ਦੁਰਾਡੇ ਬੈਠੇ ਭਾਰਤੀਆਂ ਲਈ ਬਿਨਾਂ ਸਰਮਾਇਆ ਖਰਚ ਕੀਤੇ ਭਾਰਤ ਵਿਚ ਹੋ ਰਹੇ ਵਖ ਵਖ ਸਮਿਆਂ ਤੇ ਪਰੋਗਰਾਮ, ਗੁਟ ਨਿਰਲੇਪ ਸਿਖਰ ਸੰਮੇਲਨ, ਏਸ਼ੀਆਡ ਆਦਿ ਦਾ ਨਜ਼ਾਰਾ ਸ਼ਲਾਘਾ ਯੋਗ ਹੈ ਉਸ ਦੇ ਨਾਲ ਨਾਲ ਡਾ: ਫੌਜਾ ਸਿੰਘ ਹੁਰਾਂ ਦਾ ਲੇਖ "ਕੂਕਾ ਲਹਿਰ ਦਾ ਰਾਜਸੀ ਪੱਖ" ਅਤੇ ਅਮਰ ਭਾਰਤੀ ਜੀ ਦਾ ਲੇਖ ਮਲੇਛ ਭਾਖਾ ਦੇ ਹਮਲੇ ਵਿਰੁਧ ਸਤਿਗੁਰੂ ਸਾਹਿਬਾਨ ਦਾ ਸੰਘਰਸ਼ ਵੀ ਬਹੁਤ ਮਹਾਨਤਾ ਰਖਦੇ ਹਨ, ਇਤਿਹਾਸ ਪਖੋਂ ਬਹੁਤ ਜੀਵਨ ਸੇਧ ਮਿਲਦੀ ਹੈ, ਜੇ ਇਹ ਲਿਖਾਂ ਕਿ ਸਾਰੇ ਦਾ ਸਾਰਾ "ਵਰਿਆਮ" ਹੀ ਬਹੁਤ ਸ਼ਲਾਘਾ ਯੋਗ ਹੈ ਕੋਈ ਅਤਿ ਕਥਨੀ ਨਹੀਂ। ਕਵੀ ਪ੍ਰੀਤਮ ਸਿੰਘ ਦੀਆਂ ਬੀਤੇ ਦੀਆਂ ਪੈੜਾਂ ਸਤਿਗੁਰੂ ਪ੍ਰੇਮ ਲਈ ਬਹੁਤ ਲਾਭਦਾਇਕ ਹਨ, ਸਤਿਗੁਰਾਂ ਦਾ ਜੀਵਨ ਭਾਵ ਪ੍ਰੋਗਰਾਮ ਪੜ੍ਹ ਕੇ ਹਰ ਪਰਾਨੀ ਮਾਤਰ ਨੂੰ ਹਰ ਪਖੋਂ ਕਿੰਨੀ ਜੀਵਨ ਜਾਚ ਪਰਾਪਤ ਹੁੰਦੀ ਹੈ ਤੇ ਸੁਤਾ ਪ੍ਰਧ ਧਨ ਸਤਿਗੁਰੂ ਧਨ ਸਤਿਗੁਰੂ ਮੂੰਹ ਤੋਂ ਨਿਕਲਦਾ ਹੈ।

ਜਸਵੰਤ ਸਿੰਘ ਵਿਰਦੀ ਹੋਰਾਂ ਦੀ ਦਰਿਆਵਾਂ ਬਾਰੇ ਲੇਖਣੀ ਤੇ ਉਨ੍ਹਾਂ ਦਾ ਪੁਰਾਤਨ ਧਾਰਮਕ ਗਰੰਥਾਂ ਅਨੁਸਾਰ ਪਛੋਕੜ ਸਚ ਮੁਚ ਸਤਿਜੁਗ ਤਰੇਤਾ ਦੁਆਪਰ ਜੁਗਾਂ ਆਦ ਦਾ ਨਜ਼ਾਰਾ ਮੂਰਤੀ ਮਾਨ ਕਰਦਾ ਹੈ। ਅਖੀਰ ਵਿਚ ਫਰਵਰੀ ੧੯੯੩ ਦੇ ਵਰਿਆਮ ਵਿਚ ਸਤਿਗੁਰੂ ਰਾਮ ਸਿੰਘ ਜੀ ਮਹਾਰਾਜ ਜੀ ਦੀ ਦਿਤੀ ਫੋਟੋ (ਚਾਨਣ ਦਾ ਸੰਦੇਸ਼) ਬਾਰੇ ਕਾਫੀ ਰੋਸ ਹੈ ਸਤਿਗੁਰਾਂ ਦੇ ਏਡੇ ਪਰਉਪਕਾਰ ਜਿਹੜੇ ਦੁਨੀਆਂ ਦੀ ਹਿਸਟਰੀ ਵਿਚ ਨਹੀਂ ਮਿਲਦੇ, ਪਰ ਫੋਟੋ...? ਪੂਰਨ ਆਸ ਹੈ ਅਗੇ ਨੂੰ ਇਸ ਬਾਰੇ ਪੂਰਾ ਧਿਆਨ ਦਿਉਗੇ ਕਿੰਨਾ ਚੰਗਾ ਹੁੰਦਾ ਜੋ ਫਰੰਟ ਪੇਜ ਵਾਲੀ ਹੀ ਫੋਟੋ ਅੰਦਰ ਦੇ ਦਿੰਦੇ।

ਅਖੀਰ ਵਿਚ ਆਪ ਜੀ ਨੂੰ ਇਸ ਸਾਰੇ ਉਦਮ ਤ
ਸ਼ਲਾਘਾ ਕਰਦਾ ਹੋਇਆ ਵਰਿਆਮ ਦੀ ਹਰ ਪਖੋਂ ਸਫਲ
ਲਈ ਅਰਦਾਸ ਕਰਦਾ ਹਾਂ ਜੀ।

ਭਜਨ ਸਿੰਘ ਰੀਹਲ
੨੮ ਐਬਰਸਟਨ ਟੈਰੇ
ਲੀਡਜ਼—੬ (ਯੂ. ਕੇ

—ਚਾਨਣ ਦਾ ਸੰਦੇਸ਼ ਨਾਲ ਛੱਪੀ ਤਸਵੀਰ ਸ੍ਰੀ ਭੈ
ਸਾਹਿਬ ਹਰਿਮੰਦਿਰ ਵਿਖੇ ਬਹੁਤ ਸਨਮਾਨ ਯੋਗ ਥਾਂ
ਲਗੀ ਹੈ। ਉਥੋਂ ਹੀ ਇਹ ਪ੍ਰਚਲਿਤ ਤਸਵੀਰ ਲਈ ਸੰ
—ਸੰਪਾਦ

ਅਪਰੈਲ, ੯੩ ਦੀ ਸੰਪਾਦਕੀ—ਅਬ ਕੇ ਬਿਛਰੇ-
ਵਿਚ ਤੁਹਾਡੀ ਰਾਏ ਬੜੀ ਪਰੋੜ ਹੈ, ਭਾਵਨਾਵਾਂ ਬੜੀ
ਉਚੀਆਂ ਹਨ ਪਰ ਅਜ ਦੇ ਲੋਕਾਂ ਦੇ ਮਨ ਬੜੇ ਸੌੜੇ ਹੋ ਰ
ਹਨ। ਚੰਗੀ ਗਲ ਨੂੰ ਸਮਝਣ ਦਾ ਯਤਨ ਕੋਈ ਕਰਦਾ
ਨਹੀਂ। 'ਸਵੈ ਧਰਮ' ਲੇਖ ਬੜਾ ਮਨ ਨੂੰ ਟੁੰਬਣ ਵਾਲਾ
ਸੂਝ ਨੂੰ ਪਰੇਰਨਾ ਦੇਣ ਵਾਲਾ ਹੈ। ਸਿਲਸਲੇਵਾਰ—ਬੰ
ਦੀਆਂ ਪੈੜਾ—'ਕਵੀ' ਜੀ ਦੀਆਂ ਪੜ੍ਹੀ ਦੀਆਂ ਹਨ। ਇ
ਸਿਲਸਲੇ ਨਾਲ ਮਨ ਦਾ ਸਿਲਸਲਾ ਸਤਿਗੁਰੂ ਦੀਆਂ ਯਾ
ਵਿਚ ਲੀਨ ਹੋ ਜਾਂਦੀ ਹੈ ਤੇ ਕਈ ਵਾਰੀ ਵੱਖ ਵੱਖ ਥਾਵਾਂ
ਇਨ੍ਹਾਂ ਦੀਆਂ ਮਿਲਣੀਆਂ ਟਕੋਰੀਵੀਆਂ ਗੱਲਾਂ ਮਨ
ਅਗਵਾਈ ਦੇਣ ਵਾਲਾ ਅਸਰ ਕਰਦੀਆਂ ਹਨ। ਵਿ
ਇਹਨਾਂ ਵਿਚਲੀਆਂ ਤਸਵੀਰਾਂ ਦੀ ਇਤਿਹਾਸਕ ਜਾਣਕਾ
ਦਿੰਦੀਆਂ ਹਨ।

ਸਤਿਗੁਰੂ ਦੇ ਚਰਨਾਂ ਵਿਚ ਅਰਦਾਸ ਹੈ ਕਿ ਆਪ
ਹੋਰ ਸੂਝ, ਸ਼ਕਤੀ ਤੇ ਲਗਨ ਬਖ਼ਸ਼ਣ ਜਿਸ ਨਾਲ ਤੁਸ
'ਵਰਿਆਮ' ਰਾਹੀਂ ਲੋਕਾਈ ਦੀ ਸੇਵਾ ਕਰ ਸਕੋ।

ਤੁਹਾਡਾ ਹਿੱਤੂ
ਕਰਤਾਰ ਸਿੰਘ ਪੰਛੀ
ਪ੍ਰਧਾਨ ਪੰਜਾਬੀ ਸਾਹਿਤ ਸਭਾ ਮਾਲੇਰਕੋਟਲਾ

# ਨਾਮਧਾਰੀ ਹੋਲ

ਪਿੰਡ ਅੰਮ੍ਰਿਤਸਰ ਸਰਸਾ ਵਿਚ ਹੋਏ ਨਾਮਧਾਰੀ ਹੋ
ਮਹੱਲੇ ਦੇ ਪ੍ਰਭਾਵ ਪੰਜਾਬੀ ਦੇ ਪ੍ਰਸਿਧ ਕਵੀ ਸ੍ਰੀ ਦਿਆ
ਚੰਦ ਮਿਗਲਾਨੀ ਨੇ ਸੰਪਾਦਕ ਵਰਿਆਮ ਦੇ ਨਾਮ ਲਿਖ
ਲਿਖਤ ਚਿੱਠੀ ਵਿਚ ਅੰਕਿਤ ਕੀਤੇ ਹਨ।

—ਸੰਪਾਦਕ

ਮੇਰੇ ਪਿਆਰੇ ਜਗਦੀਸ਼ ਸਿੰਘ ਜੀ,

ਤੁਹਾਡੀ ਮੁਹੱਬਤ ਦਾ ਸਰੂਰ ਅਜੇ ਤਕ ਕਾਇਮ ਹੈ

ਬੜੀ ਨਿੱਘੀ ਯਾਦ ਲੈ ਕੇ ਘਰ ਪਹੁੰਚ ਤਾਂ ਗਿਆ ਹਾਂ, ਪਰ ਅੱਖਾਂ ਅਗੇ ਹੁਣ ਵੀ ਅਮਰਾਸਰ ਕਲਾਂ ਦੇ ਨਜ਼ਾਰੇ ਘੁੰਮ ਰਹੇ ਹਨ ।

"ਬਜ਼ਮ-ਏ-ਜਾਨਾਂ ਛੁਟਤੇ ਹੀ ਬਜ਼ਮ-ਏ-ਤਸੱਵਰ ਬਨ ਗਈ
ਅਬ ਭੀ ਬੈਠੇ ਹੈਂ ਵਹੀਂ, ਉਠੇ ਥੇ ਜਿਸ ਮਹਿਫ਼ਲ ਸੇ ਹਮ"

ਤੁਹਾਡੀ ਕਿਰਪਾ ਨਾਲ ਪਹਿਲੀ ਵਾਰੀ ਮੈਨੂੰ ਨਾਮਧਾਰੀ ਪੰਥ ਦਾ ਜਲੌਅ ਵੇਖਣ ਦਾ ਸੁਭਾਗ ਪ੍ਰਾਪਤ ਹੋਇਆ । ਪਿਆਰ ਤੇ ਸ਼ਰਧਾ ਵਿਚ ਗੜੂੰਦ ਹੋ ਕੇ ਆਪਣੇ ਸਤਿਗੁਰੂ ਜੀ ਦੀ ਪ੍ਰੇਮ-ਤਾਰ ਵਿਚ ਪਰੁੱਚੇ, ਰਬ ਦੀ ਯਾਦ ਵਿਚ ਲੀਨ ਕਿਸੇ ਇਲਾਹੀ ਰੰਗ ਵਿਚ ਰੰਗੇ ਹੋਏ ਤੇ ਹਕੀਕੀ ਇਸ਼ਕ ਦੀ ਮਸਤੀ ਵਿਚ ਖੀਵੇ ਹੋ ਹੋ ਝੂਮਦੇ ਏਨੇ ਸਾਰੇ ਲੋਕ ਵੇਖ ਕੇ ਮੈਂ ਗਦ ਗਦ ਹੋ ਗਿਆ । ਬੜੇ ਬੜੇ ਧਾਰਮਕ ਦਿਵਾਨਾਂ, ਇਕੱਠਾਂ, ਕਾਨਫਰੰਸਾਂ ਤੇ ਕਵੀ ਦਰਬਾਰਾਂ ਵਿਚ ਸ਼ਾਮਲ ਹੋਣ ਦਾ ਮੌਕਾ ਅਕਸਰ ਮਿਲਦਾ ਰਹਿੰਦਾ ਹੈ, ਪਰ ਮਸਤੀ ਦਾ ਜੋ ਆਲਮ, ਡਿਸਪਲਿਨ ਦਾ ਜੋ ਜਾਦੂ, ਸਿਮਰਨ ਦੀ ਜੋ ਇਕਾਗਰਤਾ, ਸੰਗੀਤ ਦਾ ਜੋ ਵਜਦ, ਕੀਰਤਨ ਦਾ ਜੋ ਰਸ ਤੇ ਨੂਰ ਦਾ ਜੋ ਜਲਵਾ ਮੈਂ ਓਥੇ ਵੇਖਿਆ, ਉਹਨੇ ਮੈਨੂੰ ਬੇਸੁਧ ਕਰ ਦਿਤਾ । ਹੁਣ ਤਕ ਮੇਰਾ ਮਨ ਸਜਦੇ ਕਰ ਰਿਹਾ ਹੈ, ਪਰ ਪਤਾ ਨਹੀਂ ਕਿਨੂੰ ?

"ਬੇਖ਼ੁਦੀ ਮੇਂ ਹਮ ਤੋ ਤੇਰਾ ਦਰ ਸਮਝ ਕਰ ਗਏ
ਅਬ ਖ਼ੁਦਾ ਮਾਲੂਮ, ਵੁਹ ਕਾਬ੍ਹਾ ਯਾ ਬੁਤਖ਼ਾਨਾ ਥਾ"

ਵਰਤਮਾਨ ਵਿਗੜੇ ਹੋਏ ਸਮਾਜਕ ਵਾਤਾਵਰਨ ਵਿਚ, ਜਦ ਕਿ ਪੁੱਤਰ ਆਪਣੇ ਪਿਉ ਦਾ ਆਦਰ ਨਹੀਂ ਕਰਦੇ ਤੇ ਆਪਾ-ਧਾਮੀ ਵਿਚ ਫਸਿਆ ਹੋਇਆ ਹਰ ਆਦਮੀ ਆਪਣੇ ਆਪ ਨੂੰ ਫੰਨੇ ਖ਼ਾਂ ਸਮਝ ਕੇ ਕਿਸੇ ਦੀ ਪ੍ਰਵਾਹ ਕਰਨ ਲਈ ਤਿਆਰ ਨਹੀਂ, ਨਾਮਧਾਰੀ ਸੰਗਤ ਵਿਚ ਏਨੀ ਇਕਸੁਰਤਾ, ਨਮਰਤਾ, ਸਹਿਜਤਾ, ਸੁਭਾਵਕਤਾ ਤੇ ਵਿਲਖਣਤਾ ਇਕ ਜ਼ਾਹਿਰ ਕਰਾਮਾਤ ਤੇ ਜਿਉਂਦੇ-ਜਾਗਦੇ ਚਮਤਕਾਰ ਤੋਂ ਘਟ ਨਹੀਂ ।

"ਇਸ ਖ਼ਿਜ਼ਾਂ ਕੇ ਗੁਬਾਰ ਮੇਂ ਹਮ ਨੇ
ਕਾਰਵਾਨ-ਏ-ਬਹਾਰ ਦੇਖਾ ਹੈ"

ਤੁਸਾਂ ਇਕ ਮਸਤੀ ਦੇ ਸਾਗਰ ਵਿਚ ਚੁੱਭੀਆਂ ਮਾਰਨ ਦਾ ਮੌਕਾ ਮੈਨੂੰ ਦਿਤਾ, ਤੁਹਾਡਾ ਬਹੁਤ ਬਹੁਤ ਧੰਨਵਾਦ ।

ਇਹ ਸ਼ੇਅਰ ਮੈਨੂੰ ਬਹੁਤ ਚਿਰਾਂ ਤੋਂ ਯਾਦ ਹੈ—

"ਜਿਹ ਮੈਂ ਨੇ ਮਾਨ੍ਹਾ ਸਕੂੰ ਮਯੱਸਰ ਤੁਝੇ ਤਹੇ ਆਸਮਾਂ ਨਹੀਂ ਹੈ
ਕਰੇ ਜੋ ਹਿੰਮਤ ਤੋਂ ਕੁਛ ਫ਼ਜ਼ਾਏਂ ਇਨ ਆਸਮਾਨੋਂ ਕੇ ਪਾਰ ਭੀ ਹੈਂ"

ਤੇ ਤੁਸਾਂ ਆਸਮਾਨਾਂ ਤੋਂ ਪਾਰ ਦੀਆਂ ਫ਼ਜ਼ਾਵਾਂ ਵਿਚ ਝਾਕਣ ਦੀ ਸੁਵਿਧਾ ਮੈਨੂੰ ਬਖਸ਼ੀ ਤੇ ਮੈਂ ਨਿਹਾਲ ਹੋ ਗਿਆ ਹਾਂ । ਹੋਰ ਕੀ ਲਿਖਾਂ ?

"ਕਲ ਜਿਹ ਆਲਮ ਥਾ, ਖ਼ੁਦਾ ਕੋ ਭੀ ਨਾ ਕਹਿਤਾ ਥਾ ਖ਼ੁਦਾ
ਅਬ ਜਿਹ ਆਲਮ ਹੈ ਕਿ ਹਰ ਬੁਤ ਕੋ ਖ਼ੁਦਾ ਕਹਿਤਾ ਹੂੰ ਮੈਂ"

ਸਭ ਨੂੰ ਪਿਆਰ ।
ਸੱਚੇ ਦਿਲੋਂ
ਦਿਆਲ ਚੰਦ ਮਿਗਲਾਨੀ
ਰੋਹਤਕ

---

(ਸਫਾ ੩੩ ਦੀ ਬਾਕੀ)

ਉਨ੍ਹਾ ਕਿਹਾ ਕਿ ਇਸ ਵੇਲੇ ਦੀ ਵੱਡੀ ਲੋੜ ਹੈ ਕਿ ਟੀਮ ਵਿਚ ਅਜਿਹੇ ਖਿਡਾਰੀ ਹੋਣੇ ਚਾਹੀਦੇ ਹਨ ਜਿਹੜੇ ਹਰ ਪੁਜ਼ੀਸ਼ਨ ਉਤੇ ਖੇਡ ਸਕਣ । ਹਰਫਨ ਮੌਲਿਆਂ ਦੀ ਘਾਟ ਕਾਰਨ ਇਕ ਖਿਡਾਰੀ ਜ਼ਖਮੀ ਹੋਣ ਨਾਲ ਟੀਮ ਖਿੰਡ ਪੁੰਡ ਜਾਂਦੀ ਹੈ । "ਵਰਤਮਾਨ ਟੀਮ ਵਿਚ ਨਾ ਤਾਂ ਹਮਲਾਵਰ ਸੂਝਵਾਨ ਤੇ ਫੁਰਤੀਲੇ ਹਨ ਤੇ ਨਾ ਹੀ ਰਖਿਅਕ । ਰਖਿਅਕ ਪੰਕਤੀ ਏਨੀ ਨਾਜ਼ੁਕ ਹੈ ਕਿ ਭੈਣੀ ਸਾਹਿਬ ਦੇ ਨਾਮਧਾਰੀ ਬੱਚਿਆਂ ਦੀ ਟੀਮ ਤੋਂ ਵੀ ਗੋਲ ਕਰਵਾ ਲੈਂਦੀ ਹੈ ।"

ਫੈਡਰੇਸ਼ਨ ਨੇ ੧੯੭੫ ਵਿਚ ਖਬਰੇ ਚੈਂਪੀਅਨਸ਼ਿਪ ਜਿਤਣ ਕਾਰਨ ਪ੍ਰਿਥੀਪਾਲ ਸਿੰਘ ਦੀ ਰੀਪੋਰਟ ਉਤੇ ਕੋਈ ਖਾਸ ਗੌਰ ਨਹੀਂ ਕੀਤਾ । ਪਰ ਬਲਬੀਰ ਸਿੰਘ ਦੀ ਰੀਪੋਰਟ ਉਸ ਸਮੇਂ ਆਈ ਹੈ ਜਦੋਂ ਅਸੀਂ ਹੇਠਾਂ ਤੋਂ ਹੇਠਾਂ ਧਸਦੇ ਜਾ ਰਹੇ ਹਾਂ । ਉਮੀਦ ਹੈ ਜ਼ਾਤੀ ਦੁਸ਼ਣਬਾਜ਼ੀ ਵਿਚ ਪੈਣ ਦੀ ਥਾਂ ਫੈਡਰੇਸ਼ਨ ਬਲਬੀਰ ਸਿੰਘ ਦੇ (ਪ੍ਰਿਥੀਪਾਲ ਸਿੰਘ ਦੇ ਵੀ) ਸੁਝਾਵਾਂ ਵਲ ਧਿਆਨ ਦੇ ਕੇ ਅਜਿਹੀ ਟੀਮ ਬਣਾਏਗੀ ਕਿ ਸਮੀਉੱਲਾ ਵਰਗੇ ਇਹ ਨਾ ਕਹਿ ਸਕਣ "ਭਾਰਤ ਕੋਲ ਗੋਲ ਕਰਨ ਵਾਲਾ ਫਾਰਵਰਡ ਖਿਡਾਰੀ ਹੀ ਨਹੀਂ ।" ★

# ਨਾਮਧਾਰੀ ਹੋਲਾ ਮਹਲਾ ਅਮਰਤਸਰ (ਸਰਸਾ)

(ਤਸਵੀਰਾਂ ਰਾਹੀਂ)



ਸਤਿਗੁਰੂ ਜਗਜੀਤ ਸਿੰਘ ਜੀ
ਜਿਨ੍ਹਾਂ ਦੀ ਛਤਰ ਛਾਇਆ ਹੇਠ ਹੋਲਾ ਮਹੱਲਾ ਮਨਾਇਆ ਗਿਆ।

## ਭੋਜਨੰ ਗੋਪਾਲ ਕੀਰਤਨੰ ਅਲਪ ਮਾਯਾ ਜਲ ਕਮਲ ਰਹਤਹ




ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੁਆਰਾ ਦਿਲਰੁਬਾ ਤਰਬ ਵਾਦਨ। ਨਾਲ ਮਹਾਰਾਜ ਬੀਰ ਸਿੰਘ ਜੀ




ਹਜ਼ੂਰੀ ਰਾਗੀ ਜਥਾ : ਸੰਤ ਦਰਸ਼ਨ ਸਿੰਘ (ਹਾਰਮੋਨੀਅਮ) ਸੰਤ ਖਚਾਨ ਸਿੰਘ (ਤਬਲਾ)
[illegible]



ਸਤਿਗੁਰੂ ਜੀ ਦੀ ਅਗਵਾਈ ਹੇਠ ਬੈਠੇ ਕੀਰਤਨਕਾਰ :
ਮਹਾਰਾਜ ਬੀਰ ਸਿੰਘ ਜੀ, ਅਵਤਾਰ ਸਿੰਘ ਤਬਲਾ, ਗੁਰਦੇਵ ਸਿੰਘ ਸਰੋਦ, ਬਲਜੀਤ ਸਿੰਘ ਤਾਰ ਸ਼ਹਿਨਾਈ ਆਦਿਕ ।




ਠਾਕਰ ਦਲੀਪ ਸਿੰਘ ਜੀ ਦੁਆਰਾ ਰਾਗ ਗਾਇਨ, ਤਬਲੇ ਤੇ ਸੁਖਵਿੰਦਰ ਸਿੰਘ ਪਿੰਡੀ ।

## ਨਾਮਧਾਰੀ ਹੋਲਾ ਮਹੱਲਾ ਅਮਰਤਸਰ (ਬਰਸਾ)
## ਤਸਵੀਰਾਂ ਵਿਚ

ਫੋਟੋਕਾਰ : ਠਾਕਰ ਦਲੀਪ ਸਿੰਘ ਜੀ



(ਸਤਿਗੁਰੂ ਦਰਸ਼ਨ ਹਿਤ ਬੈਠੀਆਂ ਸੰਗਤਾਂ)





ਆਟਾ ਗੁੰਨ੍ਹਦੇ ਸੇਵਾਦਾਰ



ਚਵੀ ਘੰਟੇ ਚਲਦਾ ਗੁਰੂ ਕਾ ਲੰਗਰ

# ਹੋਲਾ ਅਮਰਤਸਰ

ਫੋਟੋਕਾਰ ; ਪ. ਸ. ਕਵੀ



ਉਪਰ : ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਅਤੇ ਹਜ਼ੂਰੀ ਸਿਖਾਂ ਦੇ ਦਰਸ਼ਨ ।
ਵਿਚਕਾਰ : ਕਵੀ ਦਰਬਾਰ ਦਾ ਦ੍ਰਿਸ਼। ਖਬੇ ਸ੍ਰੀ ਦਿਆਲ ਚੰਦ ਮਿਗਲਾਣੀ ਅਤੇ ਸਜੇ ਸ੍ਰੀ ਫਕੀਰ ਚੰਦ ਤੁਲੀ ਕਵਿਤਾ ਸੁਣਾ ਰਹੇ ਹਨ ।
ਥਲੇ : ਅਮਰਜੀਤ ਸਿੰਘ ਅੰਬਾ ਦਾ ਸ਼ਾਸਤ੍ਰੀ ਨ੍ਰਿਤ ਅਤੇ ਸੰਗਤਾਂ ਦਾ ਸਾਗਰੀ ਦ੍ਰਿਸ਼ ।



ਉਪਰ : 'ਵਾਰਾ' (ਆਸਾ ਦੀ ਵਾਰ) ਕੀਰਤਨ ਦਾ ਜਥਾ, ਸੰਤ ਦਲੀਪ ਸਿੰਘ, ਸੰਤ ਬਲੀ ਸਿੰਘ, ਗੁਰਮੁਖ ਸਿੰਘ ਆਦਿ ।
੨. ਇੰਗਲੈਂਡ ਤੋਂ ਆਏ ਸੰਤ ਨਰਜੰਨ ਸਿੰਘ ਗਹੀਰ, ਸੰਤ ਏਕਮ ਸਿੰਘ ਅਤੇ ਸੰਤ ਭਗਤ ਸਿੰਘ ਪਨੇਸਰ ਸਾਹਮਣੇ ਦਿਸ ਰਹੇ ਹਨ। ਮੰਚ ਤੇ ਹੋਰ ਬੈਠੇ ਸੂਤ੍ਰ ਸ੍ਰੀ ਜਸਵੰਤ ਸਿੰਘ ਕਲਾ, ਸੂਬਾ ਮੇਲਾ ਸਿੰਘ, ਸ: ਲਛਮਣ ਸਿੰਘ ਫਗਵਾੜਾ ਤੇ ਸੰਪਾਦਕ ਵਰਿਆਮ ।

ਵਿਚਕਾਰ : ਸਮੂਹਕ ਅਨੰਦ ਕਾਰਜਾਂ ਦੇ ਦ੍ਰਿਸ਼ ।

ਥੱਲੇ : ਹੋਲੇ ਦੀ ਮੇਜ਼ਬਾਨ ਸੰਗਤ ਵਲੋਂ ਸਤਿਗੁਰੂ ਹਜ਼ੂਰੀ ਵਿਚ ਧਨਵਾਦ ਅਤੇ ਖਿਮਾ ਯਾਚਨਾ ।
੨. ਸੰਗਤਾਂ ਦਾ ਇਕ ਹੋਰ ਦ੍ਰਿਸ਼ ।



## ਸੂਬਾ ਸਾਹਿਬ ਸਿੰਘ

ਅੰਗਰੇਜ਼ ਸਰਕਾਰ ਦੀਆ ਸਖਤੀਆਂ ਸਹਾਰਦੇ ਹੋਏ ਸੁਤੰਤਰਤਾ ਅੰਦੋਲਨ ਵਿਚ
ਜਲਾਵਤਨੀ ਦੌਰਾਨ ੧੦ ਜੂਨ ੧੮੭੯ ਨੂੰ ਹਜ਼ਾਰੀ ਬਾਗ (ਬਿਹਾਰ)
ਜੇਲ ਵਿਚ ਸ਼ਹੀਦ ਹੋਣ ਵਾਲੇ ਪ੍ਰਮੁਖ ਨਾਮਧਾਰੀ ਦੇਸ਼ ਭਗਤ

ਸਿਲਸਲੇਵਾਰ

# ਬੀਤੇ ਦੀਆਂ ਪੈੜਾਂ

—ਪ੍ਰੀਤਮ ਸਿੰਘ ਕਵੀ

(ਲੜੀ ਜੋੜਨ ਲਈ ਮਈ ੧੯੯੩ ਅੰਕ ਵੇਖੋ)



ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ । ਸ: ਹਰਭਜਨ ਸਿੰਘ ਔਰੰਗਾਬਾਦ, ਹਜ਼ੂਰੀ ਸੇਵਕ ਸੰਤ ਤਰਸੇਮ ਸਿੰਘ ਅਤੇ ਮਹਿੰਦਰ ਸਿੰਘ ਪੂਰਬਾ ਨਾਲ ਹਨ ।

## ੨੪ ਮਾਰਚ ੧੯੭੮ ਸ਼ੁਕਰਵਾਰ (ਹੋਲਾ ਸ੍ਰੀ ਭੈਣੀ ਸਾਹਿਬ)

### ਸ਼ਾਮ ਦਾ ਦੀਵਾਨ

ਸ੍ਰੀ ਸਤਿਗੁਰੂ ਜੀ, ਜਾਪਦਾ ਹੈ, ਮਾਤਾ ਸੰਤ ਕੌਰ ਜੀ ਪਾਸ ੨੦-੩੦ ਮਿੰਟ ਹੀ ਅਟਕੇ ਹੋਣਗੇ, ਦਰਸ਼ਨ ਅਤੇ ਪਿਆਰ ਸਤਿਕਾਰ ਦੇ ਕੇ ਜਲਦੀ ਹੀ ਵਿਦਾ ਲੈ ਲਈ ਹੋਵੇਗੀ ਕਿਉਂਕਿ ਆਪ ਪੂਰੇ ੫ ਵਜੇ ਸ਼ਾਮੀ ਨਾਮ ਸਿਮਰਨ ਵਿਚ ਆ ਸੁਸ਼ੋਭਤ ਹੋਏ । ਨਿਤਨੇਮ ਦਾ ਪ੍ਰਬੰਧ ਹਰੀਮੰਦਰ ਪਹਾੜ ਦੇ ਪਾਸੇ ਖੁਲ੍ਹੀ ਜਗਾਹ ਵਿਚ ਕੀਤਾ ਗਿਆ । ਸਤਿਗੁਰੂ ਜੀ ਦਾ ਆਸਣ ਅਮਲਤਾਸ ਦੇ ਬੂਟੇ ਹੇਠੋਂ ਚਰਾ ਅਗਾਂਹ ਕਰਕੇ ਵਿਛਾਇਆ ਗਿਆ । ਸਾਧ ਸੰਗਤ ਦੀ ਭਰਪੂਰ ਰੌਣਕ ਸੀ, ਰਾਗੀਆਂ ਵਾਲੇ ਪਾਸੇ, ਸਤਿਗੁਰੂ ਜੀ ਦੇ ਪਿਛੇ ਤੇ ਮਾਈਆਂ ਵਾਲੇ ਬੰਨੇ ।

ਦੀਵਾਨ ਵਿਚ ਅਨੇਕਾਂ ਨਵੇਂ ਚਿਹਰੇ ਸਨ । ਇੰਗਲੈਂਡ ਨਾਮਧਾਰੀ ਸੰਗਤ ਦੇ ਸਕਤਰ ਸੰਤ ਬਲਵੰਤ ਸਿੰਘ ਰੂਪ ਰਾਇ ਅਤੇ ਸੰਤ ਨਿਰੰਜਨ ਸਿੰਘ ਗਹੀਰ ਹੁਰੀਂ ਵੀ ਬੈਠੇ ਨਜ਼ਰ ਪਏ ।

ਨਾਮ ਸਿਮਰਨ ਦੀ ਸਮਾਪਤੀ ਦੀ ਅਰਦਾਸ ਪੰਡਿਤ ਜੀ ਨੇ ਕੀਤੀ । ਤਦ ਉਪਰੰਤ ਸਤਿਗੁਰੂ ਜੀ ਨੇ ਚੰਦ ਸ਼ਬਦ ਸੰਗਤ ਪ੍ਰਤੀ ਸੰਬੋਧਨ ਕੀਤੇ :

—ਅਸੀਂ ਸਾਲ ਵਿਚ ਇਕ ਵਾਰ ਮਹੀਨਾ ਜਾਂ ਸਵਾ ਮਹੀਨਾ ਧਾਰਮਿਕ ਪਰਕਿਰਿਆ ਦਾ ਆਯੋਜਨ ਕਰਦੇ ਹਾਂ, ਹੋਲਿਆਂ ਜਾਂ ਮੇਲਿਆਂ ਵਿਚ । ਪਰ ਸਾਡੇ ਵਿਚੋਂ ਬਹੁਤੇ ਐਸੇ ਹੁੰਦੇ ਹਨ ਜੋ ਇਹਨਾਂ ਸਮਾਗਮਾਂ ਵਿਚ ਵੀ ਘਟ ਤੋਂ ਘਟ ਸਮਾਂ ਦੇਣਾ ਚਾਹੁੰਦੇ ਹਨ ।

—ਸਤਿਗੁਰਾਂ ਨੂੰ ਯਾਦ ਕਰਨ ਵਿਚ ਸਾਨੂੰ ਮਨ ਜੋੜਨਾ ਚਾਹੀਦਾ ਹੈ, ਜਿਵੇਂ ਜਾਇਦਾਦਾਂ ਵਧਾਣ ਵਾਸਤੇ ਮਨ ਜੋੜਦੇ ਹਾਂ । ਹੋਰ ਤੋਂ ਹੋਰ ਸੋਚਦੇ ਹਾਂ, ਇੰਜ ਹੀ ਗੁਰੂ ਚਰਨਾਂ ਵਲ ਆਪਣਾ ਸਨੇਹ ਅਤੇ ਸੋਚ ਜੋੜਦੇ ਤੇ ਵਧਾਂਦੇ ਰਹਿਣਾ ਚਾਹੀਦਾ ਹੈ ।

—ਅਜ ਸਤਿਗੁਰੂ ਬਾਲਕ ਸਿੰਘ ਜੀ ਦੇ ਜੀਵਨ ਉਤੇ ਚਾਨਣਾ ਪਾਣ ਵਾਲੇ ਹੀ, ਰਾਤੀਂ, ਦੀਵਾਨ ਸਜਣਗੇ । ਨਾਮਧਾਰੀ ਇਤਿਹਾਸ ਦੇ ਪਹਿਲੇ ਹਿਸੇ ਵਿਚੋਂ ਜੋ ਕੁਝ ਕਿਸੇ ਨੂੰ ਯਾਦ ਹੋਵੇ ਜਥੇਦਾਰ ਸਾਹਿਬਾਨ ਉਹੋ ਸੁਣਾਨ । ਅਜ ਸਤਿਗੁਰੂ ਬਾਲਕ ਸਿੰਘ ਜੀ ਦਾਂ ਅਵਤਾਰ ਦਿਵਸ ਹੈ ।

ਵਿਰ ਸੰਤ ਮਿਹਰ ਸਿੰਘ ਕਾਨਪੁਰੀ ਨੇ ਸਤਿਗੁਰੂ ਬਾਲਕ ਸਿੰਘ ਜੀ ਦੇ ਜੀਵਨ ਤੇ ਚਾਨਣਾ ਪਾਇਆ । ਅਤੇ ਸਪਸ਼ਟ ਕੀਤਾ ਕਿ ਨਾਮਧਾਰੀ ਸੰਗਤ ਉਸ ਭੁਲੇਖੇ ਦਾ ਸ਼ਿਕਾਰ ਨਾ ਹੋਵੇ ਜਿਹੜਾ ਸਾਡੇ ਵਿਰੋਧੀ ਪਰਚਾਰ ਕਰਦੇ ਨੇ ਕਿ ਸਾਈਂ ਜਵਾਹਰ ਮੱਲ ਜੀ ਤੋਂ ਸਤਿਗੁਰਾਂ ਭਜਨ ਪੁਛਿਆ ਅਸਲ ਗੱਲ ਇਹ ਹੈ ਕਿ ਸਾਈਂ ਜਵਾਹਰ ਮੱਲ ਜੀ ਸਤਿਗੁਰਾਂ ਤੋਂ ਭਾਵੇਂ ੩੦ ਸਾਲ ਵਡੇ ਸਨ ਪਰ ਉਹ ਆਪਣੇ ਆਪ ਨੂੰ ਗੁਰੂ ਬਾਲਕ ਸਿੰਘ ਜੀ ਦੀ ਸ਼ਰਣ ਪਿਆ ਹੀ

ਸਮਝਦੇ ਸਨ। ਸਤਿਗੁਰਾਂ ਦੇ ਪੁੰਨ ਪਰਤਾਪ ਵਧਣ ਤੋਂ ੧੦ ਸਾਲ ਪਿਛੋਂ ਹੀ ਭਜਨ ਪੁਛਣ ਆਏ। ਤੇ ਗੁਰੂ ਕੇ ਸੰਪਰਕ ਵਿਚ ਆਉਣ ਤੋਂ ੧੦ ਸਾਲ ਪਿਛੋਂ ਤਕ ਵੀ ਆਪਣੇ 'ਘਰ' ਵਿਚ ਰਹੇ।

ਪੰਡਿਤ ਗੋਪਾਲ ਸਿੰਘ ਜੀ ਨੇ ਪ੍ਰਬੰਧ ਬਾਰੇ ਕੁਛ ਬੇਨਤੀਆਂ ਕੀਤੀਆਂ ਤੇ ਸੰਤ ਤਰਸੇਮ ਸਿੰਘ ਨੇ ਉਹ ਫਹਿਰਿਸਤ ਸੰਗਤ ਵਿਚ ਪੜ੍ਹੀ ਜਿਸ ਅਨੁਸਾਰ ਰਾਤ ਨੂੰ ਜਥੇਦਾਰਾਂ ਦੇ ਦੀਵਾਨ ਲਗਣੇ ਸਨ।

ਕੀਰਤਨ ਸ਼ੁਰੂ ਹੋਇਆ ਤਾਂ ਸਤਿਗੁਰਾਂ ਨੇ ਸ਼ਬਦ ਦੀ ਰਾਗ ਤਿਲੰਗ ਵਿਚ ਟੇਕ ਲਈ : ਮੰਞੁ ਕੁਚੱਜੀ ਅੰਮਾਵਣ ਡੋਸੜੇ ਹਉ ਕਿਉ ਸਹੁ ਰਾਵਣ ਜਾਉ ਜੀਉ।

ਸਾਰਾ ਸ਼ਬਦ :

ਮੰਞ ਕੁਚਜੀ ਅੰਮਾਵਣਿ ਡੋਸੜੇ
ਹਉ ਕਿਉ ਸਹੁ ਰਾਵਣਿ ਜਾਉ ਜੀਉ।
ਇਕ ਦੂ ਇਕਿ ਚੜੰਦੀਆ
ਕਉਣੁ ਜਾਣੈ ਮੇਰਾ ਨਾਉ ਜੀਉ।
ਜਿਨੀ ਸਖੀ ਸਹੁ ਰਾਵਿਆ
ਸੇ ਅੰਬੀ ਛਾਵੜੀਏਹਿ ਜੀਉ।
ਸੇ ਗੁਣ ਮੰਞੁ ਨ ਆਵਨੀ
ਹਉ ਕੈ ਜੀ ਦੋਸ ਧਰੇਉ ਜੀਉ।
ਕਿਆ ਗੁਣ ਤੇਰੇ ਵਿਥਰਾ ਹਉ
ਕਿਆ ਕਿਆ ਘਿਨਾ ਤੇਰਾ ਨਾਉ ਜੀਉ।
ਇਕਤੁ ਟੋਲਿ ਨ ਅੰਬੜਾ
ਹਉ ਸਦ ਕੁਰਬਾਣੈ ਤੇਰੈ ਜਾਉ ਜੀਉ।
ਸੁਇਨਾ ਰੁਪਾ ਰੰਗੁਲਾ
ਮੋਤੀ ਤੈ ਮਾਣਿਕ ਜੀਉ।
ਸੇ ਵਸਤੂ ਸਹਿ ਦਿਤੀਆ
ਮੈ ਤਿਨ੍ ਸਿਉ ਲਾਇਆ ਚਿਤੁ ਜੀਉ।
ਮੰਦਰ ਮਿਟੀ ਸੰਦੜੇ
ਪਥਰ ਕੀਤੇ ਰਾਸਿ ਜੀਉ।
ਹਉ ਏਨੀ ਟੋਲੀ ਭੁਲੀਅਸੁ
ਤਿਸੁ ਕੰਤ ਨ ਬੈਠੀ ਪਾਸਿ ਜੀਉ।
ਅੰਬਰਿ ਕੂੰਜਾ ਕੁਰਲੀਆ
ਬਗ ਬਹਿਠੇ ਆਇ ਜੀਉ।
ਸਾਧਨ ਚਲੀ ਸਾਹੁਰੈ
ਕਿਆ ਮੁਹੁ ਦੇਸੀ ਅਗੈ ਜਾਇ ਜੀਉ।
ਸੁਤੀ ਸੁਤੀ ਝਾਲੁ ਥੀਆ
ਭੁਲੀ ਵਾਟੜੀਆਸੁ ਜੀਉ।
ਤੈ ਧਰ ਕਾਲਹੁ ਮੁਤੀਅਸੁ
ਦੁਖਾ ਕੂੰ ਧਰੀਆਸੁ ਜੀਉ।
ਤੁਧੁ ਗੁਣ ਮੈ ਸਭ ਅਵਗਣਾ
ਇਕ ਨਾਨਕ ਕੀ ਅਰਦਾਸਿ ਜੀਉ।
ਸਭਿ ਰਾਤੀ ਸੋਹਾਗਣੀ
ਮੈ ਡੋਹਾਗਣਿ ਕਾਈ ਰਾਤਿ ਜੀਉ। ੧।

(ਰਾਗੁ ਸੂਹੀ ਮਹਲਾ ੧ ਕੁਚਜੀ, ਆਦਿ ਗ੍ਰੰਥ, ਪੰਨਾ ੭੬੨)

ਸਾਰੇ ਸੰਗੀਤ ਕਲਾਕਾਰ ਸਾਜ਼ਾਂ ਨਾਲ ਰੰਗ ਬੰਨ੍ਹਵਾਂ ਗਾਉਣ ਲਗੇ। ਸਤਿਗੁਰੂ ਜੀ ਦੀ ਸੁਰੀਲੀ ਆਵਾਜ਼ ਹੂਕ ਮਾਰਦੀ ਸੀ। ਗੁਰਬਾਣੀ ਦੇ ਇਸ ਸ਼ਬਦ ਦੀ ਵਿਥਿਆ ਜਿਸ ਇਕ ਇਸਤਰੀ ਤੇ ਬਹੁਤ: ਪ੍ਰਭਾਵ ਪਾ ਰਹੀ ਸੀ, ਉਹ "ਵਾਹਵਾ" "ਵਾਹਵਾ" ਕਰਦੀ ਤੱਜੀ ਆਈ ਤੇ ਦੀਵਾਨ ਦੇ ਵਿਚਾਲੇ ਸਤਿਗੁਰੂ ਜੀ ਦੇ ਸੋਹੈ ਧੜੰਮ ਕਰਦੀ ਡਿਗ ਪਈ। ਜਦੋਂ ਕਿ ਸ੍ਰੀ ਹਜ਼ੂਰ ਦਿਲਰੁਬਾ ਨਾਲ ਕਮਾਲ ਕਰ ਰਹੇ ਸਨ। ਇਹ ਦਾਨੀ ਨਹੀਂ ਰਹ ਗਈ ਸੀ,ਮਸਤਾਨੀ ਹੋ ਗਈ ਸੀ। ਸੇਵਾਦਾਰਾਂ ਨੇ ਮਾਈ ਨੂੰ ਸਹਿਜ ਨਾਲ ਖਿਚ ਕੇ ਬੀਬੀਆਂ ਵਾਲੇ ਪਾਸੇ ਜਾ ਬੈਠਾਇਆ।

੭.੩੦ ਵਜੇ ਰਾਤੀ ਪੰਡਿਤ ਜੀ ਦੁਆਰਾ ਅਰਦਾਸ ਨਾਲ ਦੀਵਾਨ ਦੀ ਸਮਾਪਤੀ ਹੋ ਗਈ।

੮ ਵਜੇ ਰਾਤੀਂ ਸੰਤ ਮੱਸਾ ਸਿੰਘ ਚੁਗਾਵਾਂ (ਅੰਮ੍ਰਿਤਸਰ) ਨੇ ਹਰਿਮੰਦਰ ਵਿਚ ਹੱਲੇ ਦਾ ਦੀਵਾਨ ਛੁਹ ਦਿਤਾ। ਲਾਊਡ ਸਪੀਕਰਾਂ ਦੁਆਰਾ ਜਥੇਦਾਰ ਦੀ ਅਵਾਜ਼ ਰਾਤ ਦੀ ਖਾਮੋਸ਼ੀ ਨੂੰ ਚੀਰਦੀ ਹੋਈ ਦਸੋ ਦਿਸ਼ਾ ਵਿਚ ਫੈਲ ਰਹੀ ਸੀ।

ਰਾਤੀਂ ੯ ਵਜੇ ਸੈਰ ਸਪਾਟੇ ਲਈ ਗਿਆ ਪਿੰਡਾਲ ਵਿਚ ਪੁੱਜਾ ਤਾਂ ਜਥੇਦਾਰ ਬਲਕਾਰ ਸਿੰਘ ਭੰਗੂਰ ਦੀ ਸਰਦਾਰੀ ਹੇਠ ਸੰਤ ਨਗਰ ਦੇ ੨੫-੩੦ ਜਵਾਨ ਸਿਮ੍ਰਤੀ ਮੰਦਰ ਨੂੰ ਪੰਡਾਲ ਦੀਆਂ ਲੋੜਾਂ ਅਨੁਸਾਰ ਸਜਾ ਰਹੇ ਸਨ ਮੰਦਰ ਦੀ ਅਜੇ ਛੱਤ ਨਹੀਂ ਪਈ ਪਰ ਕੈਂਚੀਆਂ ਪਈਆਂ ਹੋਈਆਂ ਹਨ। ਇਹਨਾਂ ਦੇ ਹੇਠ ਚਾਨਣੀਆਂ ਲਗ ਗਈਆਂ। ਸਤਿਗੁਰੂ ਜੀ ਦੇ ਬੈਠਣ ਲਈ ਥੜਾ ਅਤੇ ਰਾਗੀਆਂ ਲਈ ਤਖਤਪੋਸ਼ ਬੀੜੇ ਗਏ।

ਸ: ਸਾਧੂ ਸਿੰਘ ਕਿਸਾਨ ਮਿਲਿਆ ਤਾਂ ਮੈਂ ਪੁਛਿਆ : ਕਿਥੇ ਰਹੇ ਓ ਏਨਾ ਚਿਰ? ਉਸਨੇ ਦੱਸਿਆ ਕਿ ਅੱਜ ਰਾਤੀਂ ੧੦ ਵਜੇ ਤੋਂ ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਸਾਡੀ ਕਈ ਜਣਿਆਂ ਦੀ ਪੇਸ਼ੀ ਸੀ। ਕਿਸੇ ਥਰੈਸ਼ਰ ਮਸ਼ੀਨ

ਦਾ ਮਾਮਲਾ ਸੀ ।

**ਆਸਾ ਦੀ ਵਾਰ**

**੨੫ ਮਾਰਚ ੧੯੭੮ ਸ਼ਨੀਵਾਰ**
**ਹੋਲਾ, ਸ੍ਰੀ ਭੈਣੀ ਸਾਹਿਬ**

ਜਦੋਂ ਨੂੰ ਮੈਂ ਇਸ਼ਨਾਨ ਪਾਣੀ ਕਰ ਦੀਵਾਨ ਸਥਾਨ ਸਿਮ੍ਰਤੀ ਮੰਦਰ ਵਿਚ ਪਹੁੰਚਾ ਆਸਾ ਦੀ ਵਾਰ ਦਾ ਕੀਰਤਨ ਤੁਮ ਘਰ ਆਵਹੁ ਮੇਰੇ ਮੀਤ ਤੇ ਆ ਚੁਕਾ ਸੀ । ਹੋਲਿਆਂ-ਮੇਲਿਆਂ ਵਿਚ ੫ ਵਜੇ ਤੋਂ ਬਾਅਦ ਸਤਿਗੁਰੂ ਜੀ ਨੂੰ ਜਾਕੇ ਨਮਸਕਾਰ ਕਰਨੀ ਬੰਦ ਹੋ ਜਾਂਦੀ ਹੈ । ਲੇਟ ਆਉਣ ਵਾਲੇ ਪਿਛੇ, ਜਿਥੇ ਜਗਹ ਮਿਲੇ ਉਥੇ ਹੀ ਬੈਠਦੇ ਜਾਂਦੇ ਹਨ । ਸਤਿਗੁਰੂ ਜੀ ਅਤੇ ਹੋਰ ਨਿਤਨੇਮੀਆਂ ਨੇ ਚੰਡੀ ਦੀ ਵਾਰ ਦਾ ਪਾਠ ਗੁਟਕਿਆਂ ਤੋਂ ਪੜ੍ਹਨਾ ਸ਼ੁਰੂ ਕਰ ਦਿਤਾ ਅਤੇ ਸ੍ਰੀ ਸੱਤਪਾਲ ਸਿੰਘ ਜੰਮੂ ਨੇ ਬੰਸਰੀ ਉਤੇ ਨਗਮਾ ਅਤੇ ਸੁਖਵਿੰਦਰ ਸਿੰਘ ਪਿੰਕੀ ਨੇ 'ਨਾ ਧੀ ਧਿੰ ਨਾ' ਲਗਾ ਦਿਤਾ ਤਬਲੇ ਤੇ । ਅਨੰਦ ਤਾਂ ਪਹਿਲਾਂ ਹੀ ਬੜਾ ਸੀ, ਇਸ ਬੰਸਰੀ ਵਾਦਨ ਨੇ ਮੰਡਲ ਹੋਰ ਵੀ ਦਿਲਚਸਪ ਬਣਾ ਦਿਤਾ ।

ਸਿਮ੍ਰਤੀ ਮੰਦਰ ਵਿਚ ਦੱਖਣੀ ਪਾਸੇ ਬਣੇ ਹੋਏ ਸਟੇਜ ਤੇ ਸ੍ਰੀ ਸਤਿਗੁਰੂ ਜੀ ਅਤੇ ਰਾਗੀ ਸੁਭਾਇਮਾਨ ਸਨ । ਮਾਈਕਾਂ ਦੇ ਦੁਆਲੇ ਇਕ ਘੇਰਾ ਸੀ । ਕੀਰਤਨ ਕਰਨ ਵਾਲਿਆਂ ਦੀ ਤਰਤੀਬ ਸੀ : ਸ੍ਰੀ ਸਤਿਗੁਰੂ ਜੀ, ਸੱਤਪਾਲ ਸਿੰਘ ਬੰਸਰੀ ਵਾਦਕ, ਸੁਰਜੀਤ ਸਿੰਘ (ਸਾਰੰਗੀ ਨਿਵਾਜ), ਦਿਲਰੁਬਾ ਨਾਲ, ਸ੍ਰੀ ਹਰਭਜਨ ਸਿੰਘ (ਸਿਤਾਰ) ਹਾਰਮੋਨੀਅਮ ਨਾਲ, ਹਰਬੰਸ ਸਿੰਘ ਘੁੱਲਾ ਹਾਰਮੋਨੀਅਮ, ਸੰਤ ਖਚਾਨ ਸਿੰਘ ਤਬਲਾ, ਪਿੰਕੀ ਸੁਖਵਿੰਦਰ ਸਿੰਘ ਤਬਲਾ ਅਤੇ ਮਹਾਰਾਜ ਬੀਰ ਸਿੰਘ ਜੀ ਵੀ ਤਬਲਾ ਲੈ ਕੇ ਬੈਠੇ ਹੋਏ ਹਨ । ਵਾਜਿਆਂ ਵਾਲਿਆਂ ਦੇ ਪਿਛੇ ਸ੍ਰੀ ਹਜ਼ੂਰ ਸਿੰਘ ਚੰਦਰਹਾਂਸ, ਰਾਗੀ ਨਰਿੰਦਰ ਸਿੰਘ, ਬਲਜੀਤ ਸਿੰਘ, ਮੋਹਣ ਸਿੰਘ, ਸ਼ੇਰ ਸਿੰਘ ਸੇਠ ਸਪੁੱਤਰ, ਜਸਪਾਲ ਸਿੰਘ ਬਿੱਲਾ, ਸ਼ੇਰ ਸਿੰਘ (ਦੋਵੇਂ ਤਬਲਾਵਾਦਕ) । ਸ੍ਰੀ ਸਤਿਗੁਰੂ ਜੀ ਦੇ ਪਿਛਵਾੜੇ ਸਟੇਜ ਤੋਂ ਹੇਠਾਂ ਦੋਵੇਂ ਠਾਕੁਰ, ਸੋਧੀ ਸਿੰਘ ਅਤੇ ਹੋਰ ਸਤਿਕਾਰ ਯੋਗ ਸੱਜਣ ।

ਸਤਿਗੁਰੂ ਜੀ ਸਨਮੁਖ, ਇਕ ਪਾਸੇ, ਸੰਤ ਸਤਨਾਮ ਸਿੰਘ ਅਤੇ ਸੰਤ ਹਰਬੰਸ ਸਿੰਘ ਫੌਜੀ ਦੀ ਅਗਵਾਈ ਵਿਚ ਹਾਕੀ ਤੇ ਸਕੂਲ ਵਾਲੇ ਬੱਚੇ । ਦੂਰ ਦੂਰ ਤਕ ਸੰਗਤ ਕੀਰਤਨ ਸੁਣ ਕੇ ਗੁਰੂ ਕੇ ਦਰਸ਼ਨਾਂ ਦਾ ਸੁਖ ਮਾਣ ਰਹੀ ਸੀ । ਦ੍ਰਿਸ਼ ਤਾਂ ਚੁਤਰਫੀਂ ਹੀ ਦੇਵੀ ਸੀ । ਇਸ਼ਨਾਨ ਕਰਕੇ ਆਏ ਹੋਏ ਸਿੰਘ ਸਿੰਘਣੀਆਂ, ਸਫੇਦ ਬਸਤਰ, ਹੱਥੀਂ



ਸ: ਬਲਵੰਤ ਸਿੰਘ ਰੂਪਰਾਇ, ਯੂ. ਕੇ. ਤੋਂ ਪਧਾਰੇ

ਫਿਰਦੀਆਂ ਉਨ ਦੀਆਂ ਮਾਲਾਵਾਂ । ਆਉਣ ਜਾਣ ਵਾਲੇ ਰਸਤਿਆਂ ਉਪਰ ਪਹਿਰੂ ਸਿੰਘ ਮਾਲਾ ਫੇਰਦੇ । ਸ਼ਾਂਤ, ਸੁਖਦ ਤੇ ਸੰਗੀਤ ਮਈ ਵਾਤਾਵਰਣ ।

੬.੪੫ ਵਜੇ ਸੁਖਦੇਵ ਸਿੰਘ ਜਲੰਧਰੀ ਤਬਲੇ ਤੇ ਆ ਗਿਆ । ਸਤਿਗੁਰੂ ਜੀ ਦੀ ਅਗਵਾਈ ਵਿਚ ਇਕ ਨਗਮਾ ਵਜਣਾ ਸ਼ੁਰੂ ਹੋ ਗਿਆ ਆਸਾ ਵਿਚ ਅਤੇ ਕਿਸ਼ਨ ਮਹਾਰਾਜ ਬਨਾਰਸੀ ਦੇ ਸ਼ਾਗਿਰਦ ਨੇ ਗਤ ਤੇ ਗਤ ਵਜਾਣੀ ਸ਼ੁਰੂ ਕਰ ਦਿਤੀ ।

ਸਤਿਗੁਰੂ ਜੀ ਇਸ ਤਰੀਕੇ ਨਾਲ ਬਾਹਰ ਸਿਖਣ ਘੱਲੇ ਬੱਚਿਆਂ ਦੇ ਗੁਣ ਦਾ ਪਤਾ ਕਰ ਲੈਂਦੇ ਅਤੇ ਵਿਦਿਆ-ਰਥੀਆਂ ਦੀ ਯੋਗਤਾ ਨਾਪ ਲੈਂਦੇ ਹਨ ।

੭.੦੫ ਤੇ ਵਾਰ ਦੀ ਸਮਾਪਤੀ ਦੀ ਅਰਦਾਸ ਉਪਰੰਤ ਪੰਡਿਤ ਗੋਪਾਲ ਸਿੰਘ ਜੀ ਨੂੰ ਜਥੇਦਾਰਾਂ ਦੇ ਵਕਤ ਦੀ ਵੰਡ ਸੁਣਾਈ।ਅੱਜ ਸੰਤ ਸ਼ੇਰ ਸਿੰਘ ਭੜੋਲਿਆਂ ਵਾਲੀ, ਸੰਤ ਬਹਾਦਰ ਸਿੰਘ, ਸੰਤ ਗੁਰਬਚਨ ਸਿੰਘ ਸੰਤ ਨਗਰ, ਸੰਤ ਗਿਆਨ ਸਿੰਘ ਵੀਰੋ ਕੇ, ਸੰਤ ਫੌਜਾ ਸਿੰਘ, ਸੰਤ ਕਰਤਾਰ ਸਿੰਘ ਬਿਜਲੀ-ਵਾਲ, ਸੰਤ ਗੁਰਬਚਨ ਸਿੰਘ ਧਿੰਗੜ ਅਤੇ ਸੰਤ ਨਿਰੰਜਨ ਸਿੰਘ ਕਕੜ ਸੰਤ ਨਗਰ ਵਾਲੇ, ਇਹ ਪਿੰਡਾਲ ਅਤੇ ਬੋਹੜ ਹੇਠ ਦੀਵਾਨ ਸਜਾਣਗੇ । ਸੰਤ ਦਲੀਪ ਸਿੰਘ ਜਥੇਦਾਰ

ਇਹਨਾਂ ਦੇ ਮੁੰਤਜ਼ਿਮ ਹੋਣਗੇ।

ਨਿਤਨੇਮ-ਨਾਮ ਸਿਮਰਨ—ਅੱਜ ੩ ਵਜੇ ਹੋਵੇਗਾ।
ਆਨੰਦ ਕਾਰਜਾਂ ਵਾਲੇ ਸੰਤ ਸਨਖਤਰਾ ਨੂੰ ਮਿਲਣ।
ਅਮਾਨਤਾਂ ਸੂਬਾ ਦੀਵਾਨ ਸਿੰਘ ਡਾਲਟਨ ਗੰਜ ਪਾਸ



ਸਤਿਗੁਰੂ ਦੇ ਸੰਪਾਦਕ ਮਹੰਤ ਆਤਮਾ ਸਿੰਘ ਸਨਖਤਰਾ ਜੋ ਹੋਇਆਂ ਮੌਕਿਆਂ ਸਮੇਂ ਅਨੰਦ ਕਾਰਜਾਂ ਪਾਠੀ ਅਤੇ ਹੋਰ ਧਾਰਮਕ ਮਾਮਲਿਆਂ ਦੇ ਇਨਚਾਰਜ ਹੁੰਦੇ ਹਨ।

ਜਮਾ ਹੋਣ।

### ਮਨੋਹਰ ਸਿੰਘ ਦੇ ਭੱਠੇ ਤੇ

ਸਤਿਗੁਰੂ ਜੀ ਡੇਰੇ ਪਹੁੰਚੇ। ੧੦ ਕੁ ਮਿੰਟ ਸਮਾਂ ਏਥੇ ਲਾਕੇ ਛੇਤੀ ਛੇਤੀ ਡੇਰਿਓਂ ਨਿਕਲੇ। ਗੱਡੀ ਇੰਤਜ਼ਾਰ ਵਿਚ ਸੀ। ਸੰਤ ਮਨੋਹਰ ਸਿੰਘ ਭੱਠੇ ਵਾਲੇ ਦੇ ਭੱਠੇ ਉਤੇ, ਜੋ ਰਾਈਆਂ ਪਿੰਡ ਵਿਚ ਸਤਿਗੁਰਾਂ ਦੀ ਜ਼ਮੀਨ ਵਿਚ ਲਗਾਇਆ ਗਿਆ ਹੈ, ਚਰਨ ਪਾਉਣ ਲਈ ਗਏ। ਸੰਤ ਮਹਿੰਦਰ ਸਿੰਘ ਪੂਰਬਾ ਤੇ ਸੰਤ ਕਿਰਪਾਲ ਸਿੰਘ ਝੱਬਰ ਨਾਲ ਸਨ।

### ਬਿਮਾਰ ਪੁਰਸੀ

ਵਾਪਸੀ ਤੇ ਆਕੇ ਆਪ ਜੀ ਸੇਠ ਤ੍ਰਿਲੋਕ ਸਿੰਘ ਜੀ ਦੀ ਸਿਹਤ ਬਾਰੇ ਉਨ੍ਹਾਂ ਦੇ ਡੇਰੇ ਪਤਾ ਕਰਨ ਗਏ। ਰਾਤ ਦਾ ਸੇਠ ਪਰਵਾਰ ਆਇਆ ਹੋਇਆ ਹੈ ਭਾਵੇਂ ਸੇਠ ਜੀ ਸਿਹਤ ਵਲੋਂ ਏਨੇ ਠੀਕ ਨਹੀਂ ਸਨ। ਏਧਰ ਸ੍ਰ: ਅਵਤਾਰ ਸਿੰਘ ਝੱਬਰ ਵੀ ਅਸਵਸਥ ਹੈ, ਸਤਿਗੁਰੂ ਪਤਾ ਲਗਣ ਤੇ ਉਸਦੇ ਕਮਰੇ ਵਿਚ ਵੀ ਜਾ ਕੇ ਮਿਲੇ।

ਸੇਠ ਤ੍ਰਿਲੋਕ ਸਿੰਘ ਜੀ ਡਿਗਦੇ ਢਹਿੰਦੇ ਅਵਤਾਰ ਸਿੰਘ ਹੁਰਾਂ ਦੇ ਕਮਰੇ ਵਿਚ ਆ ਗਏ। ਸੁਖ ਅਨੰਦ ਜਾਣਨ ਉਪਰੰਤ ਅਵਤਾਰ ਸਿੰਘ ਝੱਬਰ ਨੂੰ ਇਕ ਦੁਖਦ ਘਟਨਾ ਸੁਣਾਈ : ਸੰਤ ਹਰੀ ਸਿੰਘ ਖਾਰੇ ਵਾਲੇ (ਸੰਤ ਨਗਰ) ਦ ਪੁਤਰੀ ਜੁ ਸੰਤ ਕਿਰਪਾਲ ਸਿੰਘ ਝੱਬਰ ਦੀ ਛੋਟੀ ਨੂੰ ਗੁਰਦੇਵ ਸਿੰਘ ਦੀ ਪਤਨੀ ੩-੪ ਦਿਨ ਹੋਏ ਯੂ.ਪੀ. ਵਿ ਅਪਣੇ ਫਾਰਮ ਕੋਲ ਤੇਜ਼ ਆਉਂਦੀ ਗੱਡੀ ਦੀ ਲਪੇਟ ਵਿ ਆਕੇ ਫੀਤਾ ਫੀਤਾ ਹੋ ਗਈ।

ਆਉਂਦੇ ਹੋਇਆਂ ਡਾਲਟਨ ਗੰਜ ਦੇ ਭਰਾ ਭਤੀਜਿਆਂ ਨੂੰ ਜੁ ਰਾਤੀਂ ਹੀ ਭੈਣੀ ਸਾਹਿਬ ਪੁਜੇ ਸ ਇਸ਼ਾਰਾ ਕਰਕੇ ਆਪਣੇ ਡੇਰੇ ਬੁਲਾ ਲਿਆ।

ਇਹ ਸਨ : ਸੰਤ ਅਮਰ ਸਿੰਘ, ਸ੍ਰ: ਸੁਰਿੰਦਰ ਸਿੰ ਸ੍ਰ: ਅਜੀਤ ਸਿੰਘ, ਸ੍ਰ: ਸੰਤੋਖ ਸਿੰਘ, ਸ੍ਰ: ਬਚਿੱਤਰ ਸਿੰਘ।

ਡੇਰੇ ਵਿਚ ਪਹੁੰਚ ਸਤਿਗੁਰੂ ਜੀ ਨੇ ਆਪਣੇ ਵਿਛੇ ਹੋ ਬੈਂਚ ਤੇ ਮੂਧੇ ਲੇਟ ਕੇ ਡਾਲਟਨ ਗੰਜੀਆਂ ਨਾਲ ਬਚ ਬਲਾਸ ਕੀਤੇ। ੮.੩੫ ਤਕ ਇਹ ਸਭਾ ਸਮਾਪਤ ਹੋ ਗਈ

### ਬੇਨਤੀ

ਏਧਰ ਤਪ ਸਥਾਨ ਦੇ ਵਰਾਂਡੇ ਹੇਠ ਸੰਗੀਤ ਵਿਦਿਅ ਰਥੀ ਤਬਲੇ ਜੋੜੀਆਂ ਲੈਕੇ ਬੈਠ ਗਏ। ਸ੍ਰੀ ਸਤਿਗੁਰੂ ਜ ਵਿਛੇ ਆਸਣ ਉਤੇ ਆ ਬੈਠੇ। ਗੁਰਬਾਣੀ ਦੀਆਂ ਸੈਂਚੀਅ ਤੁਕ ਤਤਕਰਾ ਅਤੇ ਹੋਰ ਧਾਰਮਿਕ ਪੁਸਤਕਾਂ ਕੋਲ ਪਈਅ ਸਨ। ਸੰਤ ਤ੍ਰਿਲੋਕ ਸਿੰਘ ਵੀ ਏਥੇ ਆ ਬੈਠੇ। ਉਹਨ ਆਉਂਦਿਆਂ ਹੀ ਸ੍ਰੀ ਸਤਿਗੁਰੂ ਜੀ ਦੀ ਸੇਵਾ ਵਿਚ ਬੇਨਤ ਕੀਤੀ :

ਗੁਲਜ਼ਾਰ ਸਿੰਘ (ਸਾਬਕਾ ਸੇਵਕ) ਦੇ ਲੜਕੇ ਤੇ ਕਿਰਪਾ ਕਰੋ। ਸਤਿਗੁਰਾਂ ਫਰਮਾਇਆ : ਰਬ ਦੀ ਰਜਾਇ ਮੰਨੇ ਸਿਰ ਉਪਰ, ਕਰਤਾ ਮੰਨੇ, ਆਪ ਗਵਾਵੇ ਸਾਡਾ ਜ਼ੋਰ ਤਾਂ ਜਤਨ ਕਰਨ ਨਾਲ ਹੈ। ਤੁਸੀਂ ਵੀ ਦਿਖੋ ਓ, ਵੱਡਾ ਕਾਕਾ ਵੀ ਠੀਕ ਨਹੀਂ, ਗੁਲਜ਼ਾਰ ਦਾ ਲੜਕਾ ਵੀ ਬਿਮਾਰ ਹੈ। ਕਰਹੁ ਜਤਨ ਜਿ ਹੋਇ ਮਿਹਰਵਾਨਾ।

ਅਤੇ ਫਿਰ ਮਹਾਰਾਜ ਜੀ ਆ ਗਏ, ਪੰਡਿਤ ਗੋਪਾਲ ਸਿੰਘ ਵੀ ਪਹੁੰਚ ਗਏ ਅਤੇ ਫਿਰ ਸ਼ਬਦ ਚਰਚਾ ਹੋਣ ਲਗੀ। ਸਤਿਗੁਰੂ ਜੀ ਬੜੀ ਮੌਜ ਵਿਚ ਗਾਉਂਦੇ ਵੀ ਰਹੇ ਅਤੇ ਬੱਚਿਆਂ ਨੂੰ ਸ਼ਬਦ ਅਤੇ ਪ੍ਰਮਾਣ ਵੀ ਦਸਦੇ ਰਹੇ ਅਤੇ ਮਹਾਰਾਜ ਜੀ ਨਾਲ ਵੀ ਨਿਕੇ ਨਿਕੇ ਵਿਨੋਦ ਵੀ ਕਰਦੇ ਰਹੇ।

ਜਿਵੇਂ ਸਤਿਗੁਰਾਂ ਨੇ ਮਾਤਾ ਜੀ ਦੇ ਭਤੀਜੇ ਅਮਰਜੋਤ ਸਿੰਘ (੮) ਦੀ ਗੱਲ ਕੀਤੀ : ਉਹ ਅਜ ਸਵੇਰੇ ੩ ਵਜੇ ਹੀ ਉਠ, ਨਹਾ ਧੋ ਕੇ ਆਸਾ ਦੀ ਵਾਰ ਸੁਣਨ ਲਈ ਦੀਵਾਨ ਨੂੰ ਜਾ ਰਿਹਾ ਸੀ। ਪਹਿਲਾਂ ਕਿਸੇ ਬੀਬੀ ਨਾਲ ਫਿਰ ਉਹ ਛੱ ਗਈ ਤਾਂ ਮੇਰੇ ਨਾਲ ਹੋ ਪਿਆ। ਇਸੇ ਨੇ ਦਸਿਆ ਕਿ

ਪਿੰਜੀ ਵੀ ਜਾ ਰਿਹੈ, ਮੈਂ ਬੈਟਰੀਆਂ ਮਾਰ-ਮਾਰ ਉਸ ਨੂੰ ਇਸ਼ਾਰਾ ਕੀਤਾ ਤੇ ਉਹਦੇ ਨਾਲ ਰਲਾ ਦਿਤਾ। ਜਦੋਂ ਆਪਣੀ ਸਿੰਘਣੀ ਨਾਲ ਗੱਲ ਕੀਤੀ ਤਾਂ ਉਹ ਮੰਨੇ ਨਾ ਕਿ ਅਮਰਜੀਤ ਆਪਣੇ ਆਪ ਉਠ ਕੇ ਨਹਾ ਧੋ ਸਵਾ ਤਿੰਨ ਵਜੇ ਦੀਵਾਨ ਨੂੰ ਜਾ ਰਿਹਾ ਹੋਵੇ।

ਅਤੇ ਕਾਫੀ ਸਮਾ ਬਚਨ ਬਲਾਸ ਕਰਦਿਆਂ ਗੁਜ਼ਰ ਗਿਆ।

੧੦ ਕੁ ਵਜੇ ਤਾਂ ਸਰਦਾਰ ਹਰਵਿੰਦਰ ਸਿੰਘ ਹੰਸਪਾਲ ਨੇ ਆਪਣੇ ਛੋਟੇ ਬੱਚੇ ਨੂੰ ਨਾਲ ਲਿਆ ਸ੍ਰੀ ਚਰਨਾਂ ਤੇ ਆ ਮੱਥਾ ਟੇਕਿਆ। ਸਤਿਗੁਰੂ ਜੀ ਤਕ ਕੇ ਪਰਸੰਨ ਹੋਏ। ਸੁਖ ਸਾਂਦ ਜਾਣੀ ਅਤੇ ਕੁਛ ਹੋਰ ਲੁੜੀਂਦੀ ਗੱਲ ਬਾਤ ਹੋਈ, ਸੰਤ ਪੂਰਬਾ ਨੇ ਆਕੇ ਅਰਜ਼ ਕੀਤੀ : ਸੱਚੇ ਪਾਤਸ਼ਾਹ ਇਸ਼ਨਾਨ ਲਈ ਤਿਆਰ ਹੋਵੋ। ਸਤਿਗੁਰੂ ਜੀ ਨੇ ਮਹਾਰਾਜ ਜੀ ਵਲ ਵੇਖਿਆ ਅਤੇ ਸਾਰੀ ਸਭਾ ਬਰਖਾਸਤ ਹੋ ਗਈ।

ਅੱਜ ਮੇਲਾ ਭਰਪੂਰ ਹੈ। ਬੱਸਾਂ ਤੇ ਬੱਸਾਂ ਆ ਰਹੀਆਂ ਹਨ। ਸਫੈਦ ਬਸਤਰਾਂ ਵਾਲੇ ਬਾਲ ਬਿਰਧ, ਇਸਤਰੀ ਪੁਰਸ਼ ਏਧਰ ਉਧਰ ਫਿਰ ਰਹੇ ਹਨ। ਵਡਿਆਂ ਦੇ ਪੈਰੀਂ ਹਥ ਲਾਇਆ ਜਾ ਰਿਹਾ, ਜੁਆਨਾਂ ਦੀਆਂ ਗਲਵਕੜੀਆਂ ਪੈ ਰਹੀਆਂ ਅਤੇ ਹਰ ਕੋਈ ਜਾਣ ਪਛਾਣ ਵਾਲੇ ਨਾਲ ੨-੪ ਮਿੰਟ ਗੱਲ ਬਾਤ ਕਰਕੇ ਅਗੇ ਜਾਂਦਾ ਹੈ। ਪ੍ਰਸੰਨਤਾ ਤੇ ਖੇੜਾ ਇਸ ਵਾਤਾਵਰਣ ਦੀ ਸਿਫ਼ਤ ਹੈ।

ਸਤਿਗੁਰੂ ਜੀ ੨.੩੦ ਵਜੇ ਫਿਰ ਸੇਠ ਤ੍ਰਿਲੋਕ ਸਿੰਘ ਜੀ ਦੀ ਖਬਰ ਨੂੰ ਪੂਰਬਾ ਨੂੰ ਸੰਗ ਲੈਕੇ ਪਧਾਰੇ! ਰਾਹ ਵਿਚ ਜਾਂਦਿਆਂ ਉਹਨਾਂ ਸੇਠ ਕਿਰਪਾਲ ਸਿੰਘ ਡਾਲਟਨ ਗੰਜ ਵਾਲਿਆਂ ਨੂੰ ਦਸਿਆ : ਸੇਠ ਤ੍ਰਿਲੋਕ ਸਿੰਘ ਦੀ ਖਬਰ ਨੂੰ ਜਾ ਰਿਹਾ ਹਾਂ।' ਆਉਂਦਿਆਂ ਨੂੰ ਸਰਦਾਰ ਹਰਜਿੰਦਰ ਸਿੰਘ ਹੈਸਬੀ (ਚੰਡੀਗੜ੍ਹ-ਮੰਡੀ) ਹੁਰਾਂ ਆ ਨਮਸਕਾਰ ਕੀਤੀ। ਨਾਲ ਇਕ ਬਜ਼ੁਰਗ ਵਕੀਲ ਸੀ। ਸੁਹਣਾ, ਦਰਸ਼ਨੀ ਬਿਰਧ ਸਿਖ, ਸਿੰਘ ਸਭੀਆਂ ਵਰਗੀ ਪਗੜੀ। ਕਹਿਣ ਲਗਾ : ਜੀ ਲਾਹੌਰ ਦੇ ਦਰਸ਼ਨ ਕੀਤੇ ਹਨ। ਹੁਣ ਹਰਜਿੰਦਰ ਸਿੰਘ ਨੂੰ ਕਹਿ ਕੇ ਦਰਸ਼ਨ ਪਰਸਨ ਆਇਆ ਹਾਂ, ਸਤਿਗੁਰੂ ਜੀ ਨੇ ਵੀ ਬਜ਼ੁਰਗ ਨੂੰ ਪਿਆਰੇ ਸ਼ਬਦਾਂ ਨਾਲ ਨਿਵਾਜਿਆ।

੩ ਵਜੇ ਪਿੰਡਾਲ ਵਿਚ ਸਮੂਹਿਕ ਨਾਲ ਸਿਮਰਨ ਜਾਰੀ ਹੋ ਗਿਆ ਗਿਆ ਪਰ ਮੈਂ ਤਾਂ ਕੀਰਤਨ ਦੇ ਅਰੰਭ ਸਮੇਂ ਹੀ ਪਹੁੰਚ ਸਕਿਆ।

ਸ੍ਰ: ਹੰਸਪਾਲ ਮੈਨੂੰ ਡਾਲਟਨ ਗੰਜ ਭਰਾਵਾਂ ਪਾਸ ਲੈ ਗਿਆ। ਅਸੀਂ ਤਬੇਲੇ ਵਿਚਲੇ ਕਮਰਿਆਂ ਦੀ ਉਤਲੀ


ਸ: ਹਰਵਿੰਦਰ ਸਿੰਘ ਹੰਸਪਾਲ

ਮਨਚਲੇ ਪੁਜੇ। ਇਕੋ ਖੁਲੇ ਚੌੜੇ ਕਮਰੇ ਵਿਚ ਭੁੰਜੇ ਹੀ ਕਪੜੇ ਵਿਛਾਈ ਆਪੋ ਵਿਚ ਵਿਚਾਰ ਚਰਚਾ ਵਿਚ ਜੁਟੇ ਹੋਏ ਸਨ। ਪਰਸਪਰ ਸੁਆਗਤ ਸਤਿਕਾਰ ਬਾਅਦ ਹੰਸਪਾਲ ਨੇ ਸੰਤ ਅਮਰ ਸਿੰਘ ਨੂੰ ਖਾਸ ਕਰਕੇ ਤੇ ਦੂਜੇ ਭਰਾ ਭਤੀਜਿਆਂ ਨੂੰ ਆਮ ਕਰਕੇ ਆਖਿਆ : ਸਤਿਗੁਰੂ ਜੀ ਨੇ ਮੈਨੂੰ ਨਿਤਨੇਮ ਕਰਦਿਆਂ ਹੁਕਮ ਕੀਤਾ ਹੈ ਕਿ ਮੈਂ ਆਪ ਸਭ ਨੂੰ ਤੇ ਸੰਤ ਅਮਰ ਸਿੰਘ ਜੀ ਨੂੰ ਖਾਸ ਕਰਕੇ ਆਖਾਂ ਕਿ ਹੈਦਰਾਬਾਦ ਵਾਲਾ ਤੁਹਾਡਾ ਸਬੰਧੀ ਆਪਣੇ ਸਾਂਢੂ ਦੇ ਲੜਕੇ ਨਾਲ ਆਪਣੀ ਲੜਕੀ ਦੀ ਸ਼ਾਦੀ ਕਰਨਾ ਚਾਹੁੰਦਾ ਹੈ। ਇਸ ਨੂੰ ਕੋਈ ਜਤਨ ਕਰਕੇ ਰੋਕੋ। ਆਪਣੀਆਂ ਹੱਦਾਂ ਕ਼ਾਇਮ ਰਖੋ। ਇਸ ਮਸਲੇ ਤੇ ਵਾਹਵਾ ਚਿਰ ਗੱਲ ਬਾਤ ਹੋਈ ਹੋਈ। ਸਤਿਗੁਰੂ ਜੀ ਹਰ ਪਾਸਿਓਂ ਜ਼ੋਰ ਪੁਆਕੇ ਇਸ ਕਿਸਮ ਦੇ ਗਲਤ ਵਿਆਹ ਰੋਕਣ ਦਾ ਤਰੱਦਦ ਕਰਦੇ ਹਨ। ਨੇੜੇ ਦੇ ਖ਼ੂਨ ਦੇ ਰਿਸ਼ਤੇ ਆਪ ਕਤਨ ਪਸੰਦ ਨਹੀਂ ਕਰਦੇ ਤੇ ਨਾ ਹੀ ਸਮਾਜ ਵਿਚ ਐਸੀ ਪਰਿਪਾਟੀ ਪੈਣ ਦੇਣੀ ਚਾਹੁੰਦੇ ਹਨ। ਜਦੋਂ ਕਿ ਅਜਕਲ ਪੈਸੇ ਵਾਲੇ ਪਰਵਾਰ ਇਸ ਪਾਸੇ ਨੂੰ ਰੁਚਿਤ ਹੋ ਰਹੇ ਹਨ।

ਅਸਾਂ ਏਥੋਂ ਨਿਕਲ ਬਾਹਰ ਖੁਲੇ ਇਹਾਤੇ ਵਿਚ ਵੇਖਿਆ ਕਿ ਸ੍ਰੀ ਮਾਤਾ ਚੰਦ ਕੌਰ ਜੀ ਆਪਣੇ ਨਾਲ ਬੀਬੀ ਚਰਨਜੀਤ ਸਪੁਤਨੀ ਹੰਸਪਾਲ ਤੇ ਉਹਦੇ ਛੋਟੇ ਲੜਕੇ ਨੂੰ ਨਾਲ ਲਈ ਹਰ ਆਏ ਗਏ ਨੂੰ ਨਾਮਧਾਰੀ ਸਾਹਿਤ ਦੀਆਂ ਤਿੰਨ ਪੁਸਤਕਾਂ ਵੇਚਦੇ ਫਿਰ ਰਹੇ ਹਨ ਨਮਸਕਾਰ ਕਰਨ ਵਾਲੇ

ਆਏ ਵਿਅਕਤੀ ਨੂੰ ਖਰੀਦਣ ਦਾ ਆਗ੍ਰਹਿ ਹੁੰਦਾ ਹੈ। ਨਾਮਧਾਰੀ ਦਰਬਾਰ ਦੀਆਂ ਪ੍ਰਕਾਸ਼ਤ ਇਹ ਪੁਸਤਕਾਂ ਹਨ : ਸ੍ਰੀ ਭੈਣੀ ਸਾਹਿਬ, ਸਤਿਗੁਰੂ ਜਗਜੀਤ ਸਿਘ—ਇਕ ਪਰਿਵਰਤਨ ਅਤੇ ਇਸਤਰੀਆਂ ਦਾ ਪਹਿਲਾ ਮੁਕਤੀ ਦਾਤਾ।

ਸਰਦਾਰ ਹਰਵਿੰਦਰ ਸਿੰਘ ਹੰਸਪਾਲ ਆਪਣੇ ਪਰਿਵਾਰ ਲਈ ਕੁਛ ਲੁੜੀਂਦਾ ਸਾਮਾਨ ਛੱਡ ਕੇ ਵੀ, ਇਹਨਾਂ ਪੁਸਤਕਾਂ ਦੀਆਂ ਪੰਜ ਪੰਜ ਸੌ ਕਾਪੀਆਂ ਆਪਣੇ ਨਾਲ ਲਿਆਏ ਹਨ, ਇਹ ਪੰਜ ਪਰਕਾਰ ਦੀਆਂ ਪੁਸਤਕਾਂ ਹਨ। ਉਹ ਨਾਮਧਾਰੀ ਦਰਬਾਰ ਦੇ ਸਕੱਤਰ ਹੋਣ ਦੇ ਨਾਤੇ, ਦਿਲੀ ਦੇ ਵਿਦਿਅਕ ਜਥੇ ਦੇ ਵੀ ਸਕੱਤਰ ਹੋਣ ਦੀ ਹੈਸੀਅਤ ਵਿਚ ਅਤੇ ਸ੍ਰੀ ਸਤਿਗੁਰੂ ਜੀ ਦੇ ਵਿਸ਼ੇਸ਼ ਸਨੇਹ ਪਾਤਰਤਾ ਨੂੰ ਮੁਖ ਰਖਦਿਆਂ ਕਾਫੀ ਜਦੋਜਹਿਦ ਕਰ ਰਹੇ ਹਨ।

ਹਰਵਿੰਦਰ ਸਿੰਘ ਹੁਰਾਂ ਨਾਲ ਹੀ ਮੈਨੂੰ ਅਜ ਠਾਕੁਰ ਦਲੀਪ ਸਿੰਘ ਜੀ ਦੇ ਕਮਰੇ ਵਿਚ ਜਾਣ ਦਾ ਅਵਸਰ ਮਿਲਿਆ। ਬੰਦ ਬੂਹਾ ਹੰਸਪਾਲ ਦੀ ਦਸਤਕ ਨਾਲ ਖੁਲ੍ਹਿਆ ੧੦×੧੦ ਫੁਟ ਦੇ ਕਮਰੇ ਵਿਚ ਜਿਸ ਨੂੰ ਇਕ ਬੂਹਾ ਤੇ ਤਿੰਨ ਬਾਰੀਆਂ ਸਨ, ਚੜਦੇ ਪਾਸੇ ਦੀ ਬਾਰੀ ਨਾਲ ਪਲੰਘ ਵਿਛੇ ਤੇ ਉਹ ਅਜੇ ਉਠੇ ਹੀ ਸਨ, ਅਤੇ ਹੇਠਾਂ ਵਿਛੀ ਇਕ ਚਟਾਈ ਤੇ ਉਹਨਾਂ ਤੋਂ ਡਿਉਢੀ ਉਮਰ ਦਾ ਇਕ ਸੇਵਕ ਹਰੀ ਸਿੰਘ ਲੰਮਾ ਪਿਆ ਸੀ। ਦੋਵੇਂ ਹੀ ਸਾਡੇ ਦਾਖਲੇ ਤਕ ਸੁਚੇਤ ਹੋ ਕੇ ਉਠੇ। ਕਮਰੇ ਦੀਆਂ ਅਲਮਾਰੀਆਂ ਵਿਚ ਫਾਈਲਾਂ, ਪੁਸਤਕਾਂ, ਫੋਟੋਗਰਾਫ਼ੀ ਨਾਲ ਸਬੰਧਤ ਅੰਗਰੇਜ਼ੀ ਰਸਾਲੇ, ਫੋਟੋ ਸਾਮਾਨ, ਕੈਮਰੇ, ਟੈਲੀਸਕੋਪ, ਆਦਿ ਗਰੰਥ ਜੀ ਦੀਆਂ ਸੈਂਚੀਆਂ ਨਿਤਨੇਮ ਦਾ ਗੁਟਕਾ ਆਦਿ ਪਏ ਹਨ, ਕਮਰੇ ਵਿਚ ਦਿਲਰੁਬਾ, ਤਾਨਪੂਰਾ ਤੇ ਸਪੋਰਟ ਸਪਰਿੰਗ ਅਤੇ ਹੋਰ ਸਮਾਨ ਵੀ ਸੀ। ਦੀਵਾਰਾਂ ਉਤੇ ਪਲੰਘ ਵਾਲੇ ਪਾਸੇ ਰੰਗੀਨ ਤਸਵੀਰ, ਸਤਿਗੁਰੂ ਜਗਜੀਤ ਸਿੰਘ ਜੀ ਦੇ ਪਿਛੇ ਖਲੋਤੇ ਠਾਕੁਰ ਦਲੀਪ ਸਿੰਘ, ਠਾਕੁਰ ਉਧੇ ਸਿੰਘ, ਬੂਹੇ ਸਾਹਵੇਂ ਦੀ ਦੀਵਾਰ ਉਤੇ ਨਾਮਧਾਰੀ ਦਰਬਾਰ ਵਲੋਂ ਛਪੀ ਵਡੀ ਰੰਗੀਨ ਫੋਟੋ, ਸਤਿਗੁਰੂ ਜਗਜੀਤ ਸਿੰਘ ਜੀ ਦਾ ਪੋਰਟਰੇਟ। ਇਸ ਦੇ ਹੇਠ ਹਥੀਂ ਲਿਖਿਆ ਹੋਇਆ ਸੀ :

ਸੁਖ ਵੀ ਲੰਘੇ, ਦੁਖ ਵੀ ਲੰਘਸਣ
ਜੇ ਤੂੰ ਅੰਦਰ ਵੱਸੇਂ।
ਘਾਟਾ ਫਿਰ ਕਿਸ ਗੱਲ ਦਾ ਰਹਿਣਾ
ਜੇ ਹਿਰਦੇ ਵਿਚ ਲੱਸੇਂ :
ਤੂੰ ਮੇਰੀ ਆਸ, ਓਟ ਤੂੰ ਓਹਲਾ
ਤੂੰ ਮੈਂ ਮਾਣ ਪਿਆਰੇ ;
ਆਪਣੇ ਪਿਆਰ ਵਿਚ ਰਖ ਜਿਉਂਦਾ
ਕਦੇ ਨਾ ਮੈਥੋਂ ਨੱਸੇ।

ਕਮਰਾ ਭਾਵੇਂ ਸਮਾਨ ਨਾਲ ਭਰਪੂਰ ਸੀ ਪਰ ਇਕ ਸਾਦਗੀ ਤੇ ਸੁਹਜ ਵੀ ਉਹਦੀ ਸ਼ੋਭਾ ਸੀ। ਸ੍ਰ: ਹੰਸਪਾਲ ਨੇ ਠਾਕਰ ਜੀ ਨੂੰ ਕਿਤਾਬਾਂ ਵੇਚਣ ਦੇ ਪ੍ਰਬੰਧ ਲਈ ਕਿਸੇ ਮੁਨਾਸਬ ਬੰਦੇ ਦੀ ਲੋੜ ਦੱਸੀ ਅਤੇ ਉਨ੍ਹਾਂ ਪਿੰਡਾਲ ਵਿਚ ਜਾਕੇ ਪਤਾ ਕਰਨ ਦਾ ਜ਼ਿਮਾ ਲਿਆ।

ਠਾਕਰ ਜੀ ਸਿਹਤ ਕਰਕੇ ਢਿਲੇ ਰਹਿੰਦੇ ਹਨ। ਖਾਸ ਕਰ ਚਿਹਰੇ ਉਤੇ ਫੁਲ ਬਹਿਰੀ ਦੇ ਪ੍ਰਕੋਪ ਨਾਲ ਸੰਗਰਾਮ ਕਰ ਰਹੇ ਹਨ। ਉਹਨਾਂ ਦਸਿਆ ਕਿ ਕੁਦਰਤੀ ਇਲਾਜ ਦੇ ਮਾਹਰ ਡਾ: ਗੌਰੀ ਸ਼ੰਕਰ, ਅਤੇ ਜੇ ਕਿਤੇ ਤਬਦੀਲੀ ਦੀ ਲੋੜ ਭਾਸੇ ਤਾਂ ਡਾ: ਤ੍ਰਿਲੋਕ ਸਿੰਘ ਦੀ ਮਦਦ ਲਈ ਜਾਂਦੀ ਹੈ।

ਦੀਵਾਨ ਸਥਾਨ ਵਿਚ ਮੇਰੇ ਪਹੁੰਚਦਿਆਂ ਸ੍ਰੀ ਸਤਿਗੁਰੂ ਜੀ ਮਾਲਕੌਂਸ ਰਾਗ ਵਿਚ ਮੰਗਲਾਚਰਨ ਕਰ ਰਹੇ ਸਨ। ਅਤੇ ਫਿਰ ਸ਼ਬਦ ਇਕ ਨਵੇਂ ਜਥੇ ਨੇ ਆਰੰਭ ਕੀਤਾ। ਰਮੇਸ਼ ਨਗਰ ਨਾਮਧਾਰੀ ਧਰਮਸਾਲਾ ਦਾ ਸਕੱਤਰ ਸੰਤ ਗੁਰਦੀਪ ਸਿੰਘ ਢੋਡਾ ਮਾਲਕੌਂਸ ਵਿਚ ਹੀ ਗੌਣ ਲਗਾ : ਅਬ ਮੈਂ ਕਉਨ ਉਪਾਉ ਕਰਾਉ।

ਪੂਰਾ ਪਾਠ :

ਅਬ ਮੈਂ ਕਉਨੁ ਉਪਾਉ ਕਰਉ।
ਜਿਹਿ ਬਿਧਿ ਮਨ ਕੋ ਸੰਸਾ ਚੂਕੈ
ਭਉ ਨਿਧਿ ਪਾਰ ਪਰਉ। ੧। ਰਹਾਉ।
ਜਨਮੁ ਪਾਇ ਕਛੁ ਭਲੋ ਨ ਕੀਨੋ
ਤਾਤੇ ਅਧਿਕ ਡਰਉ।
ਮਨ ਬਚ ਕ੍ਰਮ ਹਰਿ ਗੁਨ ਨਹੀਂ ਗਾਏ
ਯਹ ਜੀਅ ਸੋਚ ਧਰਉ। ੧।
ਗੁਰਮਤਿ ਸੁਨਿ ਕਛੁ ਗਿਆਨੁ ਨਾ ਉਪਜਿਓ
ਪਸੁ ਜਿਉ ਉਦਰੁ ਭਰਉ।
ਕਹੁ ਨਾਨਕ ਪ੍ਰਭ ਬਿਰਦੁ ਪਛਾਨਉ
ਤਬ ਹਉ ਪਤਿਤ ਤਰਉ। ੨। ੪।
[ਧਨਾਸਰੀ ਮਹਲਾ ੯, ਆਦਿ ਗ੍ਰੰਥ, ਪੰਨਾ ੬੮੫]

ਗੁਰਦੀਪ ਸਿੰਘ ਨਾਲ ਤਬਲਾ ਵਜਾ ਰਿਹਾ ਸੀ ਨਾਮਧਾਰੀ ਕਾਲੋਨੀ ਦਿੱਲੀ ਦਾ ਹੀ ਹਰਭਜਨ ਸਿੰਘ ਢੋਡਾ। ਗੁਰਦੀਪ ਸਿੰਘ ਦੇ ਸੁਰ ਭਾਵੇਂ ਕਈ ਵਾਰ ਬੇਸੁਰਤਾ ਤਕ ਪਹੁੰਚ ਜਾਂਦੇ ਰਹੇ ਪਰ ਉਹ ਨਿਸਚੇ ਪੂਰਵਕ ਗਾਉਂਦਾ ਰਿਹਾ। ਸੰਗਤ ਹਰ ਤਰ੍ਹਾਂ ਆਨੰਦ ਲੈਂਦੀ ਰਹੀ।

ਸਤਿਗੁਰੂ ਜੀ ਨੇ ਸੰਗਤ ਵਿਚ ਗੁਰਦੀਪ ਸਿੰਘ ਦੀ

ਪ੍ਰਸ਼ੰਸਾ ਕੀਤੀ ਤੇ ਦੱਸਿਆ ਕਿ ਨਾਮਧਾਰੀ ਧਰਮਸਾਲਾ ਰਮੇਸ਼ ਨਗਰ ਦਾ ਦਿਨ ਰਾਤ ਦਾ ਧਿਆਨ ਰਖਦੇ ਤੇ ਹਰ ਲੋੜੀਂਦਾ ਪ੍ਰਬੰਧ ਕਰਦਾ ਹੈ। ਇਸਨੂੰ ਅਗੇ ਵਧਣ ਦਾ ਸ਼ੌਕ ਹੈ (ਹਸਕੇ) ਆਪਣੇ ਤਕੜੇ (ਭਾਰੇ) ਸਰੀਰ ਦੇ ਬਾਵਜੂਦ ਅਗੇ ਵਧਦੇ ਜਾ ਰਹੇ ਹਨ।

ਇਕੋ ਮੰਚ ਉਤੇ ਚੜਦੇ ਪਾਸੇ ਮੁਖ ਕਰਕੇ ਸ੍ਰੀ ਸਤਿਗੁਰੂ ਜੀ ਵਿਰਾਜਮਾਨ ਹਨ। ਆਪ ਜੀ ਦੇ ਪਿੱਛੇ ਮਹਾਰਾਜ ਬੀਰ ਸਿੰਘ ਜੀ ਸੰਤ ਤਰਸੇਮ ਸਿੰਘ ਨਿੱਜੀ ਸਕੱਤਰ ਅਤੇ ਸੂਬਾ ਦੀਵਾਨ ਸਿੰਘ ਡਾਲਟਨ ਗੰਜ ਡੱਟੇ ਬੈਠੇ ਹਨ। ਏਸੇ ਮੰਚ ਤੇ ਸਤਿਗੁਰੂ ਜੀ ਦੇ ਸਾਹਵੇਂ ਰਾਗੀ ਸਿੰਘ ਆਪਣੇ ਸਾਜ਼ ਲੈਕੇ ਤੇ ਬੱਚੇ-ਸੰਗੀਤਕਾਰ ਬੈਠੇ ਹੋਏ ਹਨ।

ਸਤਿਗੁਰੂ ਜੀ ਨੇ ਮੋਢੇ ਨਾਲ ਲਾਏ ਦਿਲਰੁਬਾ ਤੇ ਜਿਉਂ ਹੀ, ਸ਼ਾਨ ਵਜਾਣ ਲਈ ਗਜ਼ ਖਿਚਿਆ ਜਿਵੇਂ ਰਸ ਦੇ ਭੰਡਾਰ ਹੀ ਖੋਲ੍ਹ ਦਿਤੇ। ਬਨਾਰਸ ਤੋਂ ਪੰ: ਕਿਸ਼ਨ ਮਹਾਰਾਜ ਦੇ ਸ਼ਾਗਿਰਦ ਨਖਰੇਦਾਰ ਸੁਖਵਿੰਦਰ ਸਿੰਘ ਜਲੰਧਰ ਨੇ ਤਬਲੇ ਤੇ ਬਾਂਕੇ ਬੋਲ ਵਜਾਣੇ ਸ਼ੁਰੂ ਕਰ ਦਿਤੇ।

ਸਤਿਗੁਰੂ ਜੀ ਨੇ ਵਜਾਣਾ ਛਡਕੇ ਤਬਲੇ ਤੇ ਸੰਗਤ ਕਰ ਰਹੇ ਸੁਖਵਿੰਦਰ ਸਿੰਘ ਪੱਪੂ (ਜਲੰਧਰ) ਬਾਰੇ ਸਰੋਤਿਆਂ ਨੂੰ ਜਾਣਕਾਰੀ ਦਿਤੀ।

ਨਮਸਕਾਰ ਕਰਨ ਵਾਲੇ ਇਸਤਰੀ ਪੁਰਸ਼ ਦੋਹਾਂ ਪਾਸਿਆਂ ਤੋਂ ਆ ਆ ਮੱਥਾ ਟੇਕ, ਭੇਟਾ ਧਰ, ਨਿਸਚਿਤ ਥਾਵਾਂ ਵਲ ਵਧੀ ਜਾਂਦੇ ਹਨ। ਇਕ ਭਗਵੇ ਬਸਤਰ ਧਾਰੀ ਸੰਤ, ਰਾਜਿੰਦਰ ਸਿੰਘ ਨਿਰਾਲਾ ਵੀ ਨਮਸਕਾਰ ਕਰਕੇ, ਪਹਿਲੇ ਬੈਠੇ ਗੈਰ ਨਾਮਧਾਰੀ ਸੰਤਾਂ ਦੇ ਪਾਸੇ, ਜੋ ਅਸਲੋਂ ਸਾਹਵੇਂ ਹੈ, ਬੈਠ ਗਿਆ।

ਨਗਮੇ ਦੇ ਅੰਤ ਉਤੇ ਸਤਿਗੁਰੂ ਜੀ ਨੇ ਫਿਰ ਸਮੁਚੀ ਸੰਗਤ ਨੂੰ ਸੰਬੋਧਨ ਕੀਤਾ। ਦੱਸਿਆ : ਜਲੰਧਰ ਦੇ ਸੁਖਦੇਵ ਸਿੰਘ, ਸੁਖਵਿੰਦਰ ਸਿੰਘ ਅਤੇ ਛੋਟਾ ਸੁਖਵਿੰਦਰ ਸਿੰਘ ਪਿੰਕੀ ਇਹ ਸਭ, ਬਨਾਰਸ ਵਿਖੇ ਭਾਰਤ ਦੇ ਸਿਰਤਾਜ ਤਬਲਾ-ਵਾਦਕ ਪੰ: ਕਿਸਨ ਮਹਾਰਾਜ ਜੀ ਤੋਂ ਤਬਲਾ ਸਿਖਦੇ ਹਨ। ਘਰ ਦਾ ਮੋਹ, ਮਾਪਿਆਂ ਦਾ ਲਾਡ ਛਡ ਕੇ, ਲਗਨ ਨਾਲ ਸਿਖ ਰਹੇ ਹਨ ਅਤੇ ਇਹਨਾਂ ਵਾਸਤੇ ਖਰਚ ਖੇਚਲ, ਸ: ਲਹਿਣਾ ਸਿੰਘ ਬਨਾਰਸ ਵਾਲੇ ਕਰਕੇ ਮੇਰਾ ਹੱਥ ਵਟਾਂਦੇ ਹਨ। ਸਭਨਾਂ ਦੀ ਮਿਹਨਤ ਦਾ ਹੀ ਇਹ ਸਿੱਟਾ ਹੈ।

ਅਤੇ ਦੂਜਾ ਨਗਮਾ ਸ਼ੁਰੂ ਕਰਕੇ ਪਿੰਕੀ ਸੁਖਵਿੰਦਰ ਨੂੰ ਤਬਲਾ ਦੇ ਦਿਤਾ। ਉਹ ੧੨ ਸਾਲ ਦਾ ਬੱਚਾ, ਤਬਲੇ ਤੋਂ ਦੂਣੀ ਉਚਾਈ ਦਾ, ਦਰਸ਼ਕਾਂ ਸਰੋਤਿਆਂ ਨੂੰ, ਆਪਣੀਆਂ



ਸ: ਗੁਰਦੀਪ ਸਿੰਘ ਫੇਡਾ

ਉਂਗਲਾਂ ਪੁੜੇ ਤੇ, ਅਤੇ ਗੁੰਨਵੀਆਂ ਮੁੱਠਾਂ ਧਾਮੇ ਤੇ ਮਾਰ ਮਾਰ ਮੁਗਧ ਕਰਨ ਲਗਾ।

ਇਸ ਸਾਰੇ ਸਮੇਂ ਦੀ ਮੂਵੀ ਫਿਲਮ ਗਿਆਨੀ ਜਸਵੰਤ ਸਿੰਘ ਰਾਜੌਰੀ ਗਾਰਡਨ ਦਿੱਲੀ ਵਾਲੇ, ਆਪਣੀ ਟੀਮ ਨਾਲ ਮਿਲਕੇ, ਉਤਾਰਦੇ ਰਹੇ।

ਪਿੰਕੀ ਦੀ ਪਖਾਵਜ ਬਾਅਦ ਸਤਿਗੁਰਾਂ ਪਿੰਕੀ ਦੇ ਪਹਿਲੇ ਉਸਤਾਦ ਭਾਈ ਨਿਹਾਲ ਸਿੰਘ ਨੂੰ ਵੀ ਵਡਿਆਇਆ।

ਅੱਜ ਸ਼ਬਦ ਦੀ ਟੇਕ ਸੀ : ਤੈਂਡੀ ਬੰਦਸ ਮੈਂ ਕੋਇ ਨ ਡਿਠਾ। ਇਸ ਸ਼ਬਦ ਦਾ ਪੂਰਾ ਪਾਠ :

ਤੈਡੀ ਬੰਦਸਿ ਮੈ ਕੋਇ ਨਾ ਡਿਠਾ<br>
ਤੂ ਨਾਨਕ ਮਨਿ ਭਾਣਾ।<br>
ਘੋਲਿ ਘੁਮਾਈ ਤਿਸੁ ਮਿਤ੍ਰ ਵਿਚੋਲੇ<br>
ਜੈ ਮਿਲਿ ਕੰਤੁ ਪਛਾਣਾ।

[ਸਲੋਕ ਮ: ੫, ਰਾਮਕਲੀ ਕੀ ਵਾਰ,
ਆਦਿ ਗ੍ਰੰਥ, ਪੰਨਾ ੯੬੪]

ਇਹ ਸ਼ਬਦ ਸੁਰੀਲੇ ਗਲਿਆਂ ਦੀ ਇਕ ਭਰਵੀਂ ਵਾਛੜ ਹੋਣ ਕਰਕੇ ਬੜਾ ਵੱਸਿਆ। ਇਸ ਸ਼ਬਦ-ਬਾਣ ਦਾ ਵਿੰਨ੍ਹਿਆ ਇਕ ਸਿਖ ਵਜ਼ਕ ਕੇ ਦੀਵਾਨ ਦੇ ਵਿਚਕਾਰੇ ਆ ਢੱਠਾ। ਦਸਤਾਰ ਲਹਿ ਗਈ। ਕੇਸ ਖਿਲਰ ਗਏ। ਸਿਰ

ਮਾਰੀ ਜਾਏ। ਮੂੰਹੋਂ ਆਖੇ : ਤੂੰ ਡਿਠਾ, ਤੂੰ ਡਿਠਾ। ਪਹਿਰੇ-ਦਾਰ ਸਿਖ ਉਸਨੂੰ ਉਠਾ ਕੇ ਲੈ ਗਏ। ਦੂਰ ਲਿਜਾ ਕੇ ਛੱਡ ਦਿਤਾ। ਸ਼ਬਦ ਦੇ ਵੱਜਦ ਦਾ ਮਾਰਿਆ ਹੋਇਆ। ਉਹ ਫਿਰ "ਤੂੰ ਡਿਠਾ, ਤੂੰ ਡਿਠਾ" ਕਹਿੰਦਿਆਂ ਸਤਿਗੁਰਾਂ ਵਲ ਦੌੜਿਆ। ਨਮਸਕਾਰ ਰੂਪ ਵਿਚ ਸਿਰ ਚਰਨਾਂ ਵਿਚ ਸੁੱਟ ਦਿਤਾ। ਸਤਿਗੁਰੂ ਜੀ ਨੇ ਦਿਲਰੁਬਾ ਛਡ ਕੇ ਉਸਨੂੰ ਪਲੋਸਿਆ, ਉਸ ਦੀ ਉਬਾਲ ਨੂੰ ਸ਼ਾਂਤ ਕੀਤਾ। ਮਿੰਟ ਕੁ ਬਾਅਦ ਉਠਕੇ ਆਪਣੀ ਜਗਾਹ ਤੇ ਜਾ ਬੈਠਾ।

ਸ਼ਬਦ ਸਮਾਪਤੀ ਤੇ ੫-੬ ਸੱਜਣ 'ਭਜਨ ਪੁਛਣ' ਦੀ ਬੇਨਤੀ ਲੈ ਕੇ ਆ ਗਏ। ਸਤਿਗੁਰੂ ਜੀ ਦਾ ਹੁਕਮ ਪਾਕੇ ਸੂਬਾ ਦੀਵਾਨ ਸਿੰਘ ਜੀ ਨੇ ਸਭ ਨੂੰ ਭਜਨ ਦੇ ਕੇ, ਕਰਨ ਦੀ ਵਿਧੀ ਸਮਝਾ ਦਿਤੀ।

ਦੂਸਰਾ ਸ਼ਬਦ, 'ਪਿਰ ਦੇਖਣ ਕੀ ਆਸ' ਮਹਾਰਾਜ ਜੀ ਨੇ ਚੁੱਕਿਆ ਅਤੇ ਸੰਤ ਖਜ਼ਾਨ ਸਿੰਘ ਨੇ ਘੁੰਘਰੂਆਂ ਵਾਲੀ ਖੂੰਟੀ ਨਾਲ ਲੈ ਤਬਲਾ ਵਜਾਂਦਿਆਂ ਅਲੌਕਿਕ ਸੁਆਦ ਸਿਰਜ ਦਿਤਾ।

ਦੀਵਾਨ ਦੀ ਸਮਾਪਤੀ ਤੇ ਪੰ: ਗੋਪਾਲ ਸਿੰਘ ਹੁਰਾਂ ਅਰਦਾਸ ਕਰਕੇ ਕੁਛ ਪੁਸਤਕਾਂ ਖਰੀਦਣ ਲਈ ਸੰਗਤ ਨੂੰ ਪਰੇਰਿਆ ਅਤੇ ਮੌਕੇ ਤੇ ਹੀ ੧੫੦੦/- ਦੀ ਵਿਕਰੀ ਹੋ ਗਈ।

ਇਸ ਮੇਲੇ ਤੇ 'ਸਿਖ-ਗੁਰੂ ਪਰੰਪਰਾ' ਮਹੰਤ ਆਤਮਾ ਸਿੰਘ ਸਨਖਤਰਾ ਲਿਖਤ ਨਵੀਂ ਪੁਸਤਕ ਵਿਕਣ ਲਈ ਆਈ।

ਰਾਤ ਨੂੰ ਹਲੇ ਦੇ ਦੀਵਾਨ ਸਿਮ੍ਰਤੀ ਮੰਦਰ ਅਤੇ ਬੋਹੜ ਹੇਠ ਲਗਣੇ ਸਨ। ਹੇਠ ਲਿਖੇ ਜਥੇਦਾਰ ਸੰਗਤਾਂ ਨੂੰ ਨਿਹਾਲ ਕਰਨਗੇ : ਜਥੇਦਰ ਨਿਰੰਜਨ ਸਿੰਘ ਟਮਕੌਦੀ, ਜਥੇਦਾਰ ਨਿਰੰਜਨ ਸਿੰਘ ਕੰਗਨਪੁਰ, ਸੰਤ ਰਾਇ ਸਿੰਘ, ਜਥੇਦਾਰ ਬਲਵੰਤ ਸਿੰਘ ਕਪੂਰਾ, ਸੰਤ ਟਹਿਲ ਸਿੰਘ ਕਰਨਾਲ, ਸੰਤ ਹਜ਼ਾਰਾ ਸਿੰਘ ਲਖਨਊ, ਜਥੇਦਾਰ ਸੇਵਾ ਸਿੰਘ ਭਗਤਾ, ਜਥੇਦਾਰ ਗੁਰਬਚਨ ਸਿੰਘ ਚਰਾਂਦ ਸਮੇਂ ਸਿਰ ਸੂਚਿਤ ਕਰਨ ਵਾਲੇ ਜਥੇਦਾਰ ਮੇਲਾ ਸਿੰਘ ਰਛੀਨ ਅਤੇ ਜਥੇਦਾਰ ਦਲੀਪ ਸਿੰਘ ਸੰਤ ਨਗਰ।

ਪੰਡਿਤ ਗੋਪਾਲ ਸਿੰਘ ਜੀ ਨੇ ਸੰਗਤ ਨੂੰ ਸੇਵਾ ਦੇ ਮਹੱਤਵ ਤੇ, ਥੋੜਾ ਚਿਰ ਵਾਸਤੇ, ਰੋਸ਼ਨੀ ਪਾਈ ਅਤੇ ਸ੍ਰੀ ਮਾਤਾ ਚੰਦ ਕੌਰ ਜੀ ਦਾ ਗੁਰੂ ਪਤਨੀ ਦੇ ਰੂਪ ਵਿਚ ਵੀ ਹਥੀਂ ਇੱਟਾਂ ਚੁਕਣਾ, ਸਫਾਈਆਂ ਕਰਨੀਆਂ ਆਦਿ ਦੇ ਪ੍ਰੇਰਨਾ ਰੂਪ ਟੁਕੜੇ ਸੁਣਾਏ।

ਜਾਪਦਾ ਹੈ, ਸ੍ਰੀ ਮਹਾਰਾਜ ਨਿਹਾਲ ਸਿੰਘ ਦੇ ਸਾਹਿਬ ਜ਼ਾਦੇ ਠਾਕੁਰ ਸ਼ਮਸ਼ੇਰ ਸਿੰਘ ਜੀ ਵੀ ਰਾਤ ਦੇ ਮੇਲੇ ਵਿਚ ਪਹੁੰਚੇ ਹੋਏ ਹਨ ਤਾਂ ਹੀ ਅਜ ਵਾਰ ਦੇ ਕੀਰਤਨ ਸਮੇਂ ਉਨ੍ਹਾਂ ਸਤਿਗੁਰੂ ਜੀ ਨੂੰ ਨਮਸਕਾਰ ਆ ਕੀਤੀ ਸੀ।

ਮੈਂ ਭੈਣੀ ਸਾਹਿਬ ਅਤੇ ਰਾਮ ਸਰ ਦੇ ਗੁਰੂ ਘਰ ਵਲੋਂ ਬਣੇ ਅਤੇ ਸਿੰਘਾਂ ਦੇ ਆਪਣੇ ਲਈ ਬਣਾਏ ਕਮਰੇ ਵੀ ਵੇਖੇ ਅਤੇ ਪਿੰਡ ਵਿਚਲੇ ਅਨੇਕਾਂ ਘਰ ਵੀ ਰਾਤ ਫਿਰ ਫਿਰ ਕੇ ਵੇਖੇ। ਸਰਦੀ ਤੋਂ ਬਚਣ ਤੇ ਨਿਘ ਮਾਣਨ ਲਈ, ਪਿੰਡ ਦੇ ਘਰਾਂ ਜਾਂ ਡੇਰੇ ਦੇ ਕਮਰਿਆਂ ਵਿਚ ਮੇਲਾ-ਦਰਸ਼ਨ ਪਰਵਾਰ ਮੰਜਿਆਂ ਉਪਰ ਜਾਂ ਪਰਾਲੀਆਂ ਉਤੇ ਵਿਛੀਆਂ ਦਰੀਆਂ ਤੇ ਸੁਖ ਲੈ ਰਹੇ ਹਨ। ਜਿੰਨੀ ਕੁ ਸੰਗਤ ਆਈ ਹੈ ਉਸਦਾ ਤਸਲੀ ਬਖ਼ਸ਼ ਪ੍ਰਬੰਧ ਹੈ। ਬਿਸਤਰੇ-ਡੇਰੇ ਦਾ ਪ੍ਰਬੰਧ ਸੰਤ ਨਗਰ (ਸਰਸਾ) ਦੇ ਸ੍ਰੀ ਬਿਅੰਤ ਸਿੰਘ ਸੋਖਲ ਆਪਣੇ ਸਹਿਯੋਗੀਆਂ ਨਾਲ ਕਰ ਰਿਹਾ ਹੈ। ਪਿਛਲੇ ਕੁਝ ਸਾਲਾਂ ਤੋਂ ਅਜਿਹੇ ਮੇਲਿਆਂ ਦਾ ਪ੍ਰਬੰਧ ਇਹੋ ਨੌਜਵਾਨ ਕਰਦਾ ਹੈ।

ਮੈਨੂੰ ਇਹ ਵੀ ਪਤਾ ਲਗਾ ਕਿ ਮੰਜੇ ਅਤੇ ਸਫ਼ਾਂ ਲਈ ਸਕਿਉਰਿਟੀ ਲਈ ਜਾਂਦੀ ਹੈ ਤਾਕਿ ਸਾਮਾਨ ਆਦਿ ਦਾ ਨੁਕਸਾਨ ਨ ਹੋਵੇ। ਪਿਛਲੇ ਮੇਲੇ ਤੇ ਇਸ ਪ੍ਰਬੰਧ ਦੇ ਸਹੀ ਸਿੱਟੇ ਨਿਕਲੇ। ਵਿਸ਼ਿਸ਼ਟ ਵਿਅਕਤੀਆਂ, ਅੰਨ ਧਰਮੀ ਸਾਧੂਆਂ ਤੇ ਖਾਸ ਜ਼ਰੂਰਤ ਮੰਦਾਂ ਲਈ ਮੰਜਿਆਂ ਦਾ ਪ੍ਰਬੰਧ ਹੋ ਜਾਂਦਾ ਹੈ।

੯.੩੦ ਵਜੇ ਸਤਿਗੁਰੂ ਜੀ ਦੇ ਡੇਰੇ ਗਿਆ। ਅਗੇ ਇਕ ਖਾਸ ਮੀਟਿੰਗ, ਸਤਿਗੁਰਾਂ ਦੇ ਹੀ ਆਰਾਮ ਕਮਰੇ ਵਿਚ, ਹੋ ਕੇ ਹਟੀ ਸੀ। ਇਸ ਵਿਚ ਸ੍ਰ. ਹੰਸਪਾਲ, ਸੰਤ ਬਲਕਾਰ ਸਿੰਘ ਹਜ਼ੂਰੀ ਸੇਵਕ, ਸੇਠ ਕਿਰਪਾਲ ਸਿੰਘ ਡਾਲਟਨ ਗੰਜ, ਉਨ੍ਹਾਂ ਦੇ ਭਰਾ ਸੰਤ ਅਮਰ ਸਿੰਘ, ਸ੍ਰ. ਸੁਰਿੰਦਰ ਸਿੰਘ, ਅਤੇ ਸ੍ਰ. ਅਜੀਤ ਸਿੰਘ ਸ਼ਾਮਲ ਸਨ। ਵਿਚਾਰ ਵਟਾਂਦਰੇ ਦੇ ਤੱਤ ਦਾ ਪਤਾ ਨਹੀਂ ਲਗਾ। ਸਤਿਗੁਰੂ ਜੀ ਏਥੋਂ ਨਿਕਲਦਿਆਂ ਹੀ ਕਾਹਲੀ ਕਾਹਲੀ ਤੁਰਦੇ ਫਾਟਕ ਵਾਲੇ ਪਾਸਿਓਂ ਕੋਠੀ ਪਹੁੰਚ ਗਏ। ਜਾਣ ਤੋਂ ਪਹਿਲੋਂ ਸਾਨੂੰ ਆਰਾਮ ਕਰਨ ਦੀ ਆਗਿਆ ਦਿੰਦੇ ਹੋਏ ਵੀ ਹੰਸਪਾਲ ਨੂੰ ਸਤਿਗੁਰਾਂ ਬੁਲਾ ਲਿਆ ਅਤੇ ੧੫ ਮਿੰਟ ਤਕ ਹਜ਼ੂਰ ਨੇ ਉਸਨੂੰ ਆਪਣੀ ਸੰਗਤ ਬਖਸ਼ੀ।

(ਚਲਦਾ)

Registered NW/JL—97 MONTHLY WARIAM June, 1983
Registered with the registerar of News Papers for India No. 26453/75

ੴ
ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ

ਭਰਪੂਰ ਤੰਦਰੁਸਤੀ ਅਤੇ ਸੁਆਦ ਲਈ ਵਰਤੋ:
ਸਵੈਚਾਲਤ ਜਰਮਨ ਮਸ਼ੀਨਾਂ ਦੁਆਰਾ ਤਿਆਰ ਕੀਤੇ ਗਏ
ਹੈਦਰਾਬਾਦ ਦੇ ਮਸ਼ਹੂਰ ਭੁਰਭੁਰੇ ਅਤੇ ਸੁਆਦਲੇ

# ਅਸ਼ੋਕਾ ਬਿਸਕੁਟ






PHONES 565693, 212667

ਵਪਾਰਕ ਜਾਣਕਾਰੀ ਲਈ ਸੰਪਰਕ:

**Sri Hari Partap Trading Centre**
**6-7 A SAROJANI PARK, SHASTRI NAGAR, DELHI-31**

ਨਿਰਮਾਤਾ: ਦੀ ਅਸ਼ੋਕਾ ਬਿਸਕੁਟ ਵਰਕਸ ਹੈਦਰਾਬਾਦ (ਏ.ਪੀ.)

ਐਡੀਟਰ, ਪ੍ਰਿੰਟਰ, ਪ੍ਰਕਾਸ਼ਕ ਤੇ ਮਾਲਕ ਜਗਦੀਸ਼ ਸਿੰਘ ਨੇ ਨਾਮਧਾਰੀ ਪ੍ਰਿੰਟਰਜ਼, ਲਾਡੋਵਾਲੀ ਰੋਡ, ਜਲੰਧਰ ਤੋਂ ਛਪਵਾ ਕੇ
ਦਫ਼ਤਰ ਵਰਿਆਮ ਲਾਡੋਵਾਲੀ ਰੋਡ ਜਲੰਧਰ ਤੋਂ ਪ੍ਰਕਾਸ਼ਤ ਕੀਤਾ।
Monthly WARIAM, Ladowali Road, Jalandhar-144001.